ਸਰਪ੍ਰਸਤ [illegible] ਬਾਬਾ ਸਾਹਿਬ ਸਿੰਘ ਜੀ ਬੇਦੀ, ਊਨਾ ਸਾਹਿਬ

ਮਾਸਕ ਪੱਤਰ

# ਅਜੂਨੀ

ਜੂਨ-ਜੁਲਾਈ 1974

## ਜੁਝਾਰ ਦੇਸ਼-ਭਗਤ ਸ੍ਰੀ ਹਜ਼ੂਰ ਬਾਬਾ ਬਿਕ੍ਰਮਾ ਸਿੰਘ ਜੀ



ਆਪ ਦਾ ਜੋਤੀ ਜੋਤ ਸਮਾਗਮ ੧੫ ਤੋਂ ੨੫ ਅਗਸਤ ਸਦਾ ਵਾਂਗ ਅੰਮ੍ਰਿਤਸਰ ਵਿਚ ਮਨਾਇਆ ਜਾ ਰਿਹਾ ਹੈ ।

# ਲੇਖ-ਸੂਚੀ




ਮਾਲਕ, ਪ੍ਰਕਾਸ਼ਕ ਅਤੇ ਛਾਪਕ ਸ੍ਰੀ ਹਜ਼ੂਰ ਬਾਬਾ ਮਧੁਸੂਦਨ ਸਿੰਘ ਜੀ ਬੇਦੀ, ਮਨਸੂਰਾਂ (ਲੁਧਿਆਣਾ) ਨੇ ਮਹਿੰਦਰਾ ਆਰਟ ਪ੍ਰੈਸ, ਕਚਹਿਰੀ ਰੋਡ, ਲੁਧਿਆਣਾ ਤੋਂ ਛਪਵਾ ਕੇ, ਦਫ਼ਤਰ 'ਅਜੂਨੀ' ਮਨਸੂਰਾਂ, ਜ਼ਿਲਾ ਲੁਧਿਆਣਾ ਤੋਂ ਪ੍ਰਕਾਸ਼ਤ ਕੀਤਾ ।

ੴ

ਬਾਬਾ ਮਧੁਸੂਦਨ ਸਿੰਘ ਜੀ ਬੇਦੀ

ਗੱਦੀ ਨਸ਼ੀਨ, ਗੁਰਗੱਦੀ ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ, ਊਨਾ ਸਾਹਿਬ ਦੀ

ਸਰਪ੍ਰਸਤੀ ਹੇਠ ਛਾਪਣ ਵਾਲਾ

ਮਾਸਕ ਪੱਤਰ **ਅਜੂਨੀ** ਮਨਸੂਰਾਂ (ਲੁਧਿਆਣਾ)

ਸਾਲ ੫ ਜੂਨ-ਜੁਲਾਈ ੧੯੭੪ ਅੰਕ ੭-੮

# ਗੁਰ ਮਨਸਾ ਪੂਰਣਹਾਰੁ

ਸਿਰੀ ਰਾਗ ਮ: ੫ ॥ ਗੁਰੁ ਪ੍ਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥ ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥ ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥ ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ ॥ ੧ ॥ ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ ॥ ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ ਘਾਲ ॥ ੧ ॥ ਰਹਾਉ ॥ ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥ ਗੁਰੁ ਅਗੋਚਰੁ ਨਿਰਮਲਾ ਗੁਰੁ ਜੇਵਡੁ ਅਵਰੁ ਨ ਕੋਇ ॥ ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ । ਗੁਰ ਤੇ ਬਾਹਰਿ ਕਿਛੁ ਨਹੀ ਗੁਰ ਕੀਤਾ ਲੋੜੇ ਸੁ ਹੋਇ ॥ ੨ ॥ ਗੁਰ ਤੀਰਥੁ ਗੁਰ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ ॥ ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥ ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ ॥ ਗੁਰ ਕੀ ਮਹਿਮਾ ਅਗਮ ਹੈ ਕਿਆ ਕਥੈ ਕਥਨਹਾਰੁ ॥ ੩ ॥ ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ ॥ ਪੂਰਬਿ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ । ਸਤਿਗੁਰ ਸਰਣੀ ਆਇਆ ਬਾਹੁੜਿ ਨਹੀ ਬਿਨਾਸੁ ॥ ਹਰਿ ਨਾਨਕ ਕਦੇ ਨ ਵਿਸਰਉ ਏਹੁ ਜੀਉ ਪਿੰਡੁ ਤੇਰਾ ਸਾਸੁ ॥ ੪ ॥ ੨੯ ॥ ੯੯ ॥

# ਸੰਪਾਦਕੀ

(ਬਾਬਾ ਮਧੁਸੂਦਨ ਸਿੰਘ ਜੀ ਬੇਦੀ, ਊਨਾ ਸਾਹਿਬ)

"ਸੰਤ ਕਾ ਮਾਰਗ ਧਰਮ ਦੀ ਪਉੜੀ ਕੋ ਵਡ-ਭਾਗੀ ਪਾਏ।"

ਸੰਤ ਹੋਣਾ ਤੇ ਧਰਮ ਕਮਾਉਣਾ ਸਭ ਤੋਂ ਔਖਾ ਕੰਮ ਹੈ। ਪਾਤਿਸ਼ਾਹਾਂ ਦਾ ਹੁਕਮ ਹੈ :–

"ਆਖਣ ਅਉਖਾ ਸਾਚਾ ਨਾਉ।"
"ਗੁਰ ਪੀਰਾਂ ਕੀ ਚਾਕਰੀ ਮਹਾ ਕਰੜੀ ਸਾਰ।"

ਅੱਜ ਤਾਂ ਪੁਸ਼ਾਕ ਹੀ ਸੰਤ ਬਣਾਉਂਦੀ ਹੈ, ਤੇ ਪੁਸ਼ਾਕ ਤੋਂ ਹੀ ਪਛਾਣਿਆ ਜਾਂਦਾ ਹੈ। ਅੰਦਰ ਧਰਮ ਹੋਵੇ, ਧਰਮ ਕਮਾਉਂਦਾ ਹੋਵੇ, ਨਾ ਕਮਾਉਂਦਾ ਹੋਵੇ, ਕੋਈ ਪ੍ਰਵਾਹ ਨਹੀਂ ਹੁੰਦੀ, ਪ੍ਰੰਤੂ ਗੁਰਬਾਣੀ ਦੁਆਰਾ ਸੰਤ ਦੀ ਉਸਤਤਿ ਬੇਅੰਤ ਹੈ– ਸੁਖਮਨੀ ਸਾਹਿਬ ਵਿਚ ਇਕ ਅਸ਼ਟਪਦੀ ਇਸੇ ਵਿਚਾਰ ਤੇ ਹੈ। ਤੇ ਪਾਤਸ਼ਾਹਾਂ ਨੇ ਇਨ੍ਹਾਂ ਸ਼ਬਦਾਂ ਵਿਚ ਵੰਗਾਰਿਆ ਹੈ :–

ਸੰਤਨ ਸਿਉ ਮੇਰੀ ਲੇਵਾ ਦੇਵੀ
ਸੰਤਨ ਸਿਉ ਬਿਉਹਾਰਾ ॥

ਪਰ ਲੇਵਾ–ਦੇਵੀ ਵਾਲਾ ਸੰਤ ਸਿਰਫ਼ ਪੁਸ਼ਾਕ ਦਾ ਪਾਤਰ ਹੀ ਹੈ, ਇਸ ਦਾ ਜੁਆਬ ਪਾਤਿਸ਼ਾਹ ਇਸ ਰੂਪ ਵਿਚ ਬਖਸ਼ਦੇ ਹਨ :

ਜਿਨਾ ਸਾਸ ਗਿਰਾਸ ਨ ਵਿਸਰੈ ਹਰਿ ਨਾਮਾ ਮਨ ਮੰਤ।
ਧਨ ਸੇ ਸੇਈ ਨਾਨਕਾ ਪੂਰਨ ਸੋਈ ਸੰਤ।

ਪਰ ਪੂਰਨ ਕੇਹੜੇ ?

ਸੰਤਹੁ ਹਰਿ ਹਰਿ ਹਰਿ ਆਰਾਧੇ।
ਹਰਿ ਆਰਾਧਿ ਸਭੋ ਕਿਛੁ ਪਾਈਐ ਕਾਰਜ ਸਗਲੇ ਸਾਧੇ ॥

ਤੇ ਪੂਰਨ ਸੰਤ ਲਈ ਸਤਿਗੁਰੂ ਫ਼ਰਮਾਉਂਦੇ ਹਨ :—

ਸੰਤਾਂ ਦੇ ਕਾਰਜ ਆਪ ਖਲੋਇਆ
ਹਰਿ ਕੰਮ ਕਰਾਵਣ ਆਇਆ ਰਾਮ ॥

ਇਹਨਾਂ ਸੰਤਾਂ ਨਾਲ ਪ੍ਰਸੰਤਾ ਹੈ, ਪੁਸ਼ਾਕ ਵਾਲਿਆਂ ਨਾਲ ਨਹੀਂ। ਪੁਸ਼ਾਕ ਤੋਂ ਬਗੈਰ ਵੀ ਇਹਨਾਂ ਲਕਸ਼ਨਾਂ ਵਾਲਾ ਸੰਤ ਹੈ– ਸੰਤ ਕਰਮ ਅਨੁਸਾਰ ਹੈ ਤੇ ਦਾਸ ਗੁਰ ਅੰਸ ਜਨਮ ਅਨੁਸਾਰ। ਗੁਰਬਾਣੀ ਵਿਚ ਪਾਤਿਸ਼ਾਹ ਫਰਮਾਉਂਦੇ ਹਨ : 'ਘਲੇ ਆਏ ਨਾਨਕਾ ਸਦੇ ਉਠੀ ਜਾਏ ॥' ਜੇ ਘਲੇ ਆਏ ਤਾਂ ਹੁਕਮ ਵਿਚ ਹੀ ਜਨਮ ਹੋਇਆ, ਗੁਰੂ ਨਾਨਕ ਪਾਤਿਸ਼ਾਹ ਦੀ ਸੰਤਾਨ ਵਿੱਚ, ਤੇ ਇਸੇ ਲਈ ਸੰਗਤ ਦਾ ਪਿਆਰ, ਸਤਿਕਾਰ ਤੇ ਪ੍ਰੇਮੀ ਆਤਮਿਕ ਪ੍ਰਾਪਤੀ ਵਾਲੇ ਗੁਰੂ ਕਰ ਪੂਜਦੇ ਹਨ। ਗੁਰਬਾਣੀ ਅਨੁਸਾਰ ਹੈ :—

ਗੁਰੂ ਸਿਖ — ਸਿਖ ਗੁਰੂ ਹੈ
ਏਕੋ ਗੁਰ ਉਪਦੇਸ਼ ਦ੍ਰਿੜ੍ਹਾਏ ॥"

ਗੁਰੂ ਨਾਨਕ ਪਾਤਿਸ਼ਾਹ ਦੀ ਅੰਸ਼ ਪਾਸ ਹੈ ਹੀ ਇਕੋ ਗੱਲ, ਇਕੋ ਗੁਰ ਉਪਦੇਸ਼— ਗੁਰੂ ਨਾਨਕ ਵਾਲਾ। ਇਸ ਲਈ ਪ੍ਰਚਾਰ ਗੁਰੂ ਨਾਨਕ ਦਾ, ਬਾਣੀ ਗੁਰੂ ਨਾਨਕ ਦੀ ਤੇ ਕਰਮ ਬਗੈਰ ਪੁਸ਼ਾਕ ਤੋਂ ਜੋੜਨਾ ਗਰਿਸਤੀਆਂ ਨੂੰ ਗੁਰੂ ਨਾਨਕ ਦੇ ਚਰਨਾਂ ਨਾਲ, ਇਕੋ ਗੁਰ ਉਪਦੇਸ਼ ਦੁਆਰਾ ਜੋੜਦਾ ਹੈ।

ਮੈਨੂੰ ਵੀ ਇਕ ਅਜੇਹਾ ਸੰਤ ਸਮਝਣਾ ਤੇ ਕਹਿਣਾ ਆਪ ਦੀ ਭੁਲ ਹੋਵੇਗੀ। ਇਸ ਵਿੱਚ ਕੋਈ ਸ਼ੱਕ ਨਹੀਂ ਜੋ ਸਤਿਗੁਰੂ ਗੁਰੂ ਨਾਨਕ ਪਾਤਿਸ਼ਾਹ ਨੇ ਆਪਣੇ ਦਰ ਘਰ ਜਨਮ ਬਖਸ਼ਿਆ। ਸਿਰਫ ਜਨਮ ਅਨੁਸਾਰ ਹੀ ਸੰਗਤਾਂ ਦਾ ਸਤਿਕਾਰ, ਪਿਆਰ, ਇਜ਼ਤ, ਮਾਨ, ਧਨ, ਵਸਤੂ ਕੁਲ ਪ੍ਰਾਪਤ ਹੋ ਗਿਆ ਤੇ ਧਰਮ ਨੂੰ, ਇਕੋ ਗੁਰ ਉਪਦੇਸ਼ ਵਾਲਾ ਕਮਾਣਾ, ਤੇ ਪ੍ਰਚਾਰ ਕਰਨਾ, ਇਹੋ ਖਾਨਦਾਨੀ ਕਰਮ ਹੈ। ਮੈਂ ਤਾਂ ਗ੍ਰਹਿਸਤੀ ਗੁਰੂ ਨਾਨਕ ਪਾਤਿਸ਼ਾਹ ਦਾ ਬਾਰਕ ਹਾਂ, ਖ਼ੂਨੀ ਨਾਤਾ ਹੈ, ਜਿਥੇ ਬਾਬਾ ਪੈਰ ਧਰੇ ਪੂਜਾ ਹੁੰਦੀ ਹੈ ਤ ਸਾਡੇ ਨਾਲ ਸੰਗਤਾਂ ਨੂੰ ਸਤਿਕਾਰ ਪੂਰਬਕ ਸਨਬੰਧਤ ਹੋਣਾ ਤਾਂ ਇਕ National Phenonum ਇਕ ਕੁਦਰਤੀ ਲਕਸ਼ਨ ਹੈ। ਤਿਆਗੀ, ਸੰਤਾਂ ਨਾਲ ਸਤਿਗੁਰੂ ਦੀ ਪ੍ਰਸੰਤਾ ਹੈ। ਪਰ ਗਰਿਸਤੀ ਨੂੰ ਬੇਅੰਤ ਅਸੀਸਾਂ ਬਖਸ਼ਦੇ ਹੋਏ ਫਰਮਾਉਂਦੇ ਹਨ ਕਿ ਸਗਲ ਧਰਮ ਮਹਿ ਗ੍ਰਹਿਸਤ ਪ੍ਰਧਾਨ ਹੈ।

ਜੋ ਗ੍ਰਿਹਿ ਕਰਹਿ ਤਾ ਧਰਮ ਕਰ
ਨਹੀਂ ਤਾ ਕਰ ਬੈਰਾਗ।
ਬੈਰਾਗੀ ਬੰਧਨ ਪਰੇ
ਤਾ ਕੇ ਬਡੇ ਅਭਾਗ ॥

ਪ੍ਰਸੰਤਾ ਨਾਲ ੬ਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਗ੍ਰਹਿਸਤੀ ਦੇ ਲਖਸ਼ਨ ਦਰਸਾਉਂਦੇ ਹੋਏ ਫਰਮਾਇਆ :

ਔਰਤ ਇਮਾਨ, ਬੇਟਾ ਨਿਸ਼ਾਨ,
ਦੌਲਤ ਗੁਜ਼ਰਾਨ, ਕਰਨੀ ਪ੍ਰਵਾਨ,
ਕਿਆ ਹਿੰਦੂ ਕਿਆ ਮੁਸਲਮਾਨ।

ਗ੍ਰਹਿਸਤੀ ਲਈ ਕਰਨੀ ਹੀ ਇਕ ਸੁਖ ਦਾ ਸਾਧਨ ਬਣਦਾ ਹੈ ਤੇ ਔਰਤ-ਬੇਟਾ ਤੇ ਦੌਲਤ ੩ ਲਕਸ਼ਨ ਗ੍ਰਹਿਸਤ ਦੇ, ਸੁਖ ਦੇਂਦੇ ਚਲੇ ਜਾਂਦੇ ਹਨ। ਕਰਨੀ ਨਾ ਛਡੇ। ਕੁਲ ਦੇਵੀ, ਦੇਵਤੇ, ਅਵਤਾਰ ੧੦ ਗੁਰੂ ਸਹਿਬਾਨ ਕੁਲ ਗ੍ਰਹਿਸਤੀ ਹੋਏ। ਹਰ ਇਕ ਧਰਮ ਦਾ ਬਾਨੀ ਮਬਾਨੀ ਮੋਢੀ ਗ੍ਰਹਿਸਤੀ ਹੋਇਆ ਹੈ। ਇਸ ਲਈ ਗ੍ਰਹਿਸਤੀ ਹੋਣਾ ਕੋਈ ਪਾਪ ਨਹੀਂ, ਪ੍ਰਸੰਤਾ ਦਾ ਮੂਜਬ ਹੈ।

ਦਾਸ ਤਾਂ ਗ੍ਰਹਿਸਤੀ ਹੁੰਦਿਆਂ ਹੋਇਆਂ ਜੋਗ ਕਮਾ ਸੰਗਤਾਂ ਨੂੰ ਅਕਾਗਰ ਕਰਨਾ ਇਕੋ ਧਰਮ ਸਮਝਦਾ ਹੈ ਤੇ ਮੇਰਾ ਕਰਮ ਹੈ ਜੋ ਸੰਗਤਾਂ ਨੂੰ ਪ੍ਰੇਰ ਕੇ– ਪੁੰਨ, ਦਾਨ, ਪੂਜਾ— ਪਰਮੇਸ਼ਰ ਲਈ ਤਿਆਰ ਕਰਨਾ, ਇਹ ਕਰਨਾ ਇਕ ਯੋਗ ਕਰਮ ਹੈ। ਮੈਨੂੰ ਸੰਤ ਜਾਣਨਾ ਗਲਤੀ ਹੋਵੇਗੀ ਤੇ ਇਹ

ਆਸ ਰਖਣਾ ਜੋ ਗ੍ਰਹਿਸਤੀ ਹੁੰਦਿਆਂ ਪੁਸ਼ਾਕ ਸੰਤਾਂ ਵਾਲੀ, ਰੰਗ ਰੂਪ ਸੰਤਾਂ ਵਾਲਾ, ਲਕਸ਼ਨ ਸੰਤਾਂ ਵਾਲੇ, ਨਹੀਂ ਭੁਲ ਹੋਵੇਗੀ । ਇਹ ਤਾਂ ਇਕ ਬਰੂਪ ਧਾਰਨ ਵਾਲੀ ਗੱਲ ਬਣ ਜਾਵੇਗੀ ।

ਮੇਰਾ ਲਕਸ਼ਨ ਕਰਮ ਦੀ ਜਨਮ ਅਨੁਸਾਰ ਪਾਲਨਾ ਕਰਨਾ ਹੀ ਧਰਮ ਹੈ ਤੇ ਰਾਜ ਤੇ ਜੋਗ ਬਜ਼ੁਰਗ ਕਮਾਉਂਦੇ ਚਲੇ ਆਏ ਹਨ ਤੇ ਸੰਗਤਾਂ ਇਨ੍ਹਾਂ ਲਕਸ਼ਨਾਂ ਅਨੁਸਾਰ ਪੂਜਾ ਕਰਦੀ ਚਲੀ ਆਈ ਹੈ, ਪਿਤਾ ਪੁਰਖੀ ਨੂੰ ਕਮਾਉਣਾ ਹੀ ਜੋਗ ਹੋਵੇਗਾ, ਪੁਰਾਤਨ ਆਪਣੇ ਬਜ਼ੁਰਗ ਸ੍ਰੀ ਬਾਬਾ ਸਾਹਿਬ ਸਿੰਘ ਜੀ ਪੂਰਨ ਗ੍ਰਹਿਸਤੀ ਤੇ ਰਾਜ ਨਾਲ ਸਨਬੰਧਤ ਹੁੰਦੇ ਹੋਏ ਵੀ ਸੰਗਤ ਆਪ ਪਾਸੋਂ ਗਿਆਨ ਰੂਪੀ ਆਤਮਕ ਦਾਤ ਦੀ ਪ੍ਰਾਪਤੀ ਕਰਦੀ ਚਲੀ ਆਈ ਤੇ ਐਥੇ ਹੀ ਬਸ ਨਹੀਂ, ਹਜ਼ਾਰਾਂ ਮਾਲਵੇ, ਮਾਝੇ, ਦੁਆਬੇ ਦੀ ਧਰਤੀ ਵਿੱਚ ਪਿੰਡਾਂ ਦੇ ਗੁਰ ਸਿੱਖਾਂ ਨੂੰ ਅੰਮ੍ਰਿਤ ਪਾਨ ਕਰਵਾ ਗੁਰੂਸਿਖ ਸਾਜਦੇ ਆਏ । ਆਪਦੇ ਪ੍ਰੇਮ ਪਿਆਰ ਦੇ ਬਝੇ ਸਿਖ ਜਗ੍ਹਾ ਜਗ੍ਹਾ ਆਪ ਦੀ ਯਾਦ ਵਿਚ ਦਮਦਮੇ ਅਸਥਾਨ ਕਾਇਮ ਕਰਦੇ ਚਲੇ ਗਏ, ਇਹ ਅਸਥਾਨ ਜਗ੍ਹਾ ਜਗ੍ਹਾ ਹੋਣੇ ਹੀ ਸੰਗਤਾਂ ਦੀ ਪ੍ਰਸੰਤਾ ਦਾ ਮੂਜਬ ਹੈ । ਇਹਨਾਂ ਅਸਥਾਨਾਂ ਨੂੰ ਦਾਸ ਪ੍ਰਚਾਰ ਦੇ ਕੇਂਦਰ ਬਣਾ ਸੰਗਤਾਂ ਨੂੰ ਪ੍ਰੇਰ ਰਿਹਾ ਹੈ, ਜੋ ਗੁਰੂ ਨਾਨਕ ਪਾਤਿਸ਼ਾਹ ਦੀਆਂ ਸੰਗਤਾਂ ਸਦਾ ਕਾਇਮ ਰਹਿਣ ਤੇ ਇਸ ਘਾਟ ਨੂੰ ਪੂਰੀ ਕਰਨਾ ਮੇਰਾ ਕਰਮ ਹੈ । "ਏਕੋ ਗੁਰ ਉਪਦੇਸ਼" – ਬਚੋ ਝੂਠ ਤੇ ਠੱਗਾਂ, ਧਰਮ ਦੇ ਪਾਖੰਡੀ ਆਗੂਆਂ ਪਾਸੋਂ ।

ਸਤਿਨਾਮ ਸ੍ਰੀ ਵਾਹਿਗੁਰੂ ।

---

# ਚਰਨ ਕਵਲ ਦੀ ਮਹਿਮਾ

ਚਰਨ ਕਵਲ ਸ਼ਰਨਾਗਤੀ, ਸਾਧ ਸੰਗਤ ਮਿਲ ਗੁਰਸਿਖ ਆਏ ।
ਅੰਮ੍ਰਿਤ ਦ੍ਰਿਸ਼ਟ ਨਿਹਾਲ ਕਰ, ਦਿਬ ਦ੍ਰਿਸ਼ਟ ਦੇ ਪੈਰੀਂ ਪਾਏ ।
ਚਰਣ ਰੇਣ ਮਸਤਕਿ ਤਿਲਕ, ਭਰਮ ਕਰਮ ਦਾ ਲੇਖ ਮਿਟਾਏ ।
ਚਰਣੋਦਕ ਲੈ ਆਚਮਨ, ਹਉਮੈ ਦੁਬਿਧਾ ਰੋਗ ਗਵਾਏ ।
ਪੈਰੀਂ ਪੈ ਪਾਖ਼ਾਕ ਹੋਇ, ਜੀਵਨ ਮੁਕਤਿ ਸਹਜਿ ਘਰ ਆਏ ।
ਚਰਣ ਕਵਲ ਵਿਚ ਭਵਰ ਹੋਇ, ਸੁਖ ਸੰਪਟ ਮਕਰੰਦ ਲੁਭਾਏ ।
ਪੂਜ ਮੂਲ ਸਤਿਗੁਰੁ ਚਰਣ, ਦੁਤੀਆ ਨਾਸਤ ਲਵੈ ਨ ਲਾਇ ।
ਗੁਰਮੁਖ ਸੁਖ ਫਲ ਗੁਰ ਸਰਣਾਏ ।

(ਭਾਈ ਗੁਰਦਾਸ ਜੀ)

# ਰਾਜ ਯੋਗੀ ਬਾਬਾ ਸਾਹਿਬ ਸਿੰਘ ਜੀ ਬੇਦੀ

ਲੇਖਕ— ਸ: ਅਮਰ ਸਿੰਘ ਜੀ ਦੁਸਾਂਝ ।

ਹਜ਼ਾਰੋਂ ਸਾਲ ਨਰਗਸ ਅਪਨੀ ਬਨੂਰੀ ਪੇ ਰੋਤੀ ਹੈ ।
ਬੜੀ ਮੁਸ਼ਕਲ ਸੇ ਹੋਤਾ ਹੈ ਚਮਨ ਮੇਂ ਦੀਦਾਵਰ ਪੈਦਾ ।

ਬਾਬਾ ਕਲਾਧਾਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮਕਾਲੀ ਹੋਏ ਹਨ । ਗੁਰੂ ਜੀ ਨੇ ਕਲਾਧਾਰੀ ਜੀ ਨਾਲ ਚੋਪਟ ਵੀ ਖੇਡੀ । ਉਹਨਾਂ ਦੇ ਸਪੁੱਤਰ ਬਾਬਾ ਅਜੀਤ ਸਿੰਘ ਹੋਏ । ਬਾਬਾ ਸਾਹਿਬ ਦੇ ਮਾਤਾ ਪਿਤਾ ਕਰਮਵਾਰ ਮਾਤਾ ਸਰੂਪਾਂ ਦੇਵੀ ਅਤੇ ਪਿਤਾ ਬਾਬਾ ਅਜੀਤ ਸਿੰਘ ਜੀ ਹੋਏ ਹਨ । ਸੰਮਤ ੧੮੧੩ ਬਿਕਰਮੀ ਅਥਵਾ ੨੮੭ ਨਾਨਕਸ਼ਾਹੀ ਵਿਖੇ ਡੇਰਾ ਬਾਬਾ ਨਾਨਕ ਅੰਦਰ ਬਾਬਾ ਜੀ ਦਾ ਪ੍ਰਕਾਸ਼ ਹੋਇਆ । ਜਦੋਂ ੫ ਸਾਲ ਦੀ ਆਯੂ ਹੋਈ ਤਾਂ ਨਾਮਕਰਣ ਸੰਸਕਾਰ ਹਿੱਤ ਕੜਾਹ ਪ੍ਰਸ਼ਾਦ ਦੀ ਦੇਗ ਅਰਪਨਿ ਕਰ ਕੇ ਸੁਯੋਗ ਮਾਤਾ ਪਿਤਾ ਨੇ ਗੁਰੂ ਗਰੰਥ ਸਾਹਿਬ ਦੇ ਹੁਕਮ ਦੀ ਯਾਚਨਾ ਕੀਤੀ । ਹੁਕਮ ਆਇਆ :

ਸਾਹਿਬ ਹੋਇ ਦਿਆਲ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ ।

ਮਹਾਰਾਜ ਦੇ ਹੁਕਮ ਨੂੰ ਸਵੀਕਾਰ ਕਰਦਿਆਂ ਹੋਇਆਂ ਸਾਹਿਬਜ਼ਾਦੇ ਦਾ ਸ਼ੁਭ ਨਾਂ ਸਾਹਿਬ ਸਿੰਘ ਰਖਿਆ ਗਿਆ । ਇਹਨਾਂ ਦੇ ਛੋਟੇ ਭਾਈ ਬਾਬਾ ਮਹਿਬੂਬ ਸਿੰਘ ਹੋਏ । ਆਪ ਬਾਲ ਅਵਸਥਾ ਵਿਚ ਗੁਣ-ਗੁਣਾਇਆ ਕਰਦੇ ਸਨ—

'ਚਤੁਰ ਦਿਸ਼ਾ ਕੀਨੋ ਬਲ ਅਪਨਾ ਸਿਰ ਊਪਰ ਕਰੁ ਧਾਰਿਉ ।

ਬਾਬਾ ਸਾਹਿਬ ਸਿੰਘ ੭੮ ਸਾਲ ਮਨੁਖੀ ਜਾਮੇ ਵਿਚ ਵਿਚਰੇ । ਆਪ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਗਿਆਰਵੀਂ ਜਗ੍ਹਾ ਬਿੰਦੀ ਸੰਤਾਨ ਸਨ ।

ਬਾਬਾ ਜੀ ਦੇ ਸੰਸਾਰ 'ਚ ਪ੍ਰਗਟ ਹੋਣ ਦਾ ਮਿਸ਼ਨ, ਵਾਹਿਗੁਰੂ ਮਿਸ਼ਨ ਸੀ । ਵਾਹਿਗੁਰੂ ਧਰਮ ਅਤੇ ਵਾਹਿਗੁਰੂ ਪੰਥ ਦੀ ਚੜ੍ਹਦੀ ਕਲਾ ਦੀ ਖਾਤਰ ਵਾਹਿਗੁਰੂ ਦੇ ਪੁਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਵਿਚਾਰਧਾਰਾ ਦੇ ਧਾਰਨੀ ਬਾਬਾ ਸਾਹਿਬ ਸਿੰਘ ਜੀ ਨੇ ਕਲਾ ਮਈ ਢੰਗ ਨਾਲ ਪੰਥ ਅਤੇ ਮਾਨਵ ਸਮਾਜ ਦੀ ਸੇਵਾ ਕੀਤੀ ।

ਪ੍ਰਵਿਰਤੀ ਅਤੇ ਨਿਰਵਿਰਤੀ ਦੋਹਾਂ ਦਾ ਅਨੰਦ ਮਾਣਿਆ । ਆਪ ਨੂੰ ਆਮ ਕਰ ਕੇ ਰਾਜ ਯੋਗੀ ਦੇ ਖਿਤਾਬ ਨਾਲ ਯਾਦ ਕੀਤਾ ਜਾਂਦਾ ਹੈ । ਆਪਦੀ ਵੰਸ ਵਿਚੋਂ ਬਾਬਾ ਖੇਮ ਸਿੰਘ ਜੀ ਪੰਝੀ ਜਪੁਜੀ ਸਾਹਿਬ ਦੇ ਪਾਠ ਨਿਤਾ ਪ੍ਰਤੀ ਕੀਤਾ ਕਰਦੇ ਸਨ । ਬਾਬਾ ਖੇਮ ਸਿੰਘ ਜੀ ਨੇ ਬ੍ਰਹਮ ਗਿਆਨੀ ਭਾਈ ਵੀਰ ਸਿੰਘ ਨੌਰੰਗਾਬਾਦੀ ਤੋਂ ਅਮ੍ਰਿਤ ਪਾਨ ਕੀਤਾ । ਅਤੇ ਬਾਬਾ ਵੀਰ ਸਿੰਘ ਤੇ ਬਾਬਾ ਖੁਦਾ ਸਿੰਘ ਨੇ ਬਾਬਾ ਸਾਹਿਬ ਸਿੰਘ ਜੀ ਤੋਂ ਅੰਮ੍ਰਿਤ ਛਕਿਆ । ਇਥੇ ਇਹ ਵਰਣਨ ਯੋਗ ਹੋਵੇਗਾ ਕਿ ਬਾਬਾ ਸਾਹਿਬ ਸਿੰਘ ਨੇ ਬਾਕਾਇਦਾ ਤਖਤ ਸ੍ਰੀ ਕੇਸਗੜ੍ਹ ਸਾਹਿਬ ਜਾ ਕੇ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਪਾਨ ਕੀਤਾ ।

ਆਪ ਦੀਆਂ ਤਿੰਨ ਧਰਮ ਪਤਨੀਆਂ ਸਨ । ਬਾਬਾ ਬਿਸ਼ਨ ਸਿੰਘ ਅਤੇ ਬਾਬਾ ਬਿਕਰਮ ਸਿੰਘ ਜੀ ਆਪ ਦੇ ਬਲੀ ਸਪੁੱਤਰ ਹੋਏ ਹਨ । ਖਾਲਸਾ ਰਾਜ ਦਾ ਦੀਵਾ ਬੁਝ ਜਾਣ ਉਪਰੰਤ ਬਾਬਾ ਬਿਕਰਮ ਸਿੰਘ

ਚੌਦਾਂ ਸਾਲ ਨਜ਼ਰਬੰਦ ਰਹੇ । ਅੰਗਰੇਜ਼ਾਂ ਨੇ ਤੋਪਾਂ ਨਾਲ ਕਿਲ੍ਹੇ ਢਾਹ ਕੇ ਊਨਾ ਸਾਹਿਬ ਦੀ ਇਟ ਨਾਲ ਇਟ ਖੜਕਾ ਦਿਤੀ ।

ਸਰਦਾਰ ਮਹਾਂ ਸਿੰਘ ਦੇ ਅਕਾਲ ਚਲਾਣਾ ਕਰਨ ਉਪ੍ਰੰਤ ਰਣਜੀਤ ਸਿੰਘ ਪਿਤਾ-ਹੀਨ ਹੋ ਗਿਆ । ਮਾਤਾ ਰਾਜ ਕੌਰ ਚਿੰਤਾਤੁਰ ਸੀ । ਉਸ ਸਮੇਂ ਬਾਬਾ ਸਾਹਿਬ ਸਿੰਘ ਨੇ ਬਾਲਕ ਰਣਜੀਤ ਸਿੰਘ ਨੂੰ ਆਪਣੀ ਗੋਦ ਵਿੱਚ ਲੈ ਕੇ ਗਾਤਰੇ ਕ੍ਰਿਪਾਨ ਸਜਾਈ ਅਤੇ ਪੰਜਾਬ ਦਾ ਬਾਦਸ਼ਾਹ ਹੋਣ ਦਾ ਵਰ-ਦਾਨ ਦਿਤਾ।

ਆਪ ਖਾਲਸਾ ਰਾਜ ਦੇ ਅਤਿਅੰਤ ਹਿਤੈਸ਼ੀ ਅਤੇ ਮੁਦੱਈ ਸਨ । ਅਨੰਦਪੁਰ ਦੀ ਇਤਿਹਾਸਕ ਵੈਸਾਖੀ ਸਮੇਂ ੧੬੯੯ ਈਸਵੀ ਅੰਦਰ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਅੰਮ੍ਰਿਤ ਤਿਆਰ ਕੀਤਾ ਅਤੇ ਵੀਹ ਹਜ਼ਾਰ ਅੰਮ੍ਰਿਤ ਅਭਿਲਾਸ਼ੀਆਂ ਨੂੰ ਅੰਮ੍ਰਿਤ ਛਕਾਇਆ ।

ਉਪਰੋਕਤ ਵੈਸਾਖੀ ਤੋਂ ੧੦੧ ਸਾਲ ਉਪਰੰਤ ਲਾਹੌਰ ਵਿਖੇ ਸ੍ਰੀ ਗੁਰੂ ਗਰੰਥ ਸਾਹਿਬ ਦੀ ਛਤਰ ਛਾਇਆ ਹੇਠ ਇਕ ਪ੍ਰਭਾਵਸ਼ਾਲੀ ਸਮਾਗਮ ਹੋਇਆ ਜਿਸ ਵਿਚ ਪੰਜਾਬ ਦੇ ਰਾਜੇ ਮਹਾਰਾਜੇ ਸ਼ਾਮਲ ਹੋਏ । ਸ੍ਰੀ ਹਰਿ ਮੰਦਰ ਸਾਹਿਬ ਦੇ ਹਜ਼ੂਰੀ ਗਰੰਥੀ ਭਾਈ ਗੁਰਮੁਖ ਸਿੰਘ ਨੇ ਅਰਦਾਸ ਕੀਤੀ ਅਤੇ ਬਾਬਾ ਸਾਹਿਬ ਸਿੰਘ ਨੇ ਰਾਜਗੁਰੂ ਦੀ ਹੈਸੀਅਤ ਵਿੱਚ ਮਹਾਰਾਜੇ ਦੇ ਮਸਤਕ ਉਤੇ ਕੇਸਰ ਦਾ ਤਿਲਕ ਲਗਾਇਆ । ਇਸ ਸਮੇਂ ਆਪ ਨੇ ਫੁਰਮਾਇਆ—

ਸਾਰੇ ਗਹਿਣੇ ਭੰਨ ਕੇ ਮੈਂ ਹੱਸ ਘੜ੍ਹਾਇਆ ।

ਅਰਥਾਤ ਸਮੂਹ ਨਦੀਆਂ ਦੇ ਜਲ ਨੂੰ ਇਕੱਤਰ ਕਰ ਕੇ ਇਕ ਸ਼ਕਤੀ ਦੇ ਸਾਗਰ ਨੂੰ ਹੋਂਦ ਵਿਚ ਲਿਆਂਦਾ ਗਿਆ । ਆਪ ਨੇ ਸ਼ੇਰਿ ਪੰਜਾਬ ਨੂੰ ਸ਼ੁਭ ਸਿਖਿਆ ਦੇਂਦੇ ਹੋਏ ਕਿਹਾ : 'ਸਦਾ ਚੇਤੇ ਰੱਖਣਾ ।'

ਹਕ ਪਰਾਇਆ ਨਾਨਕਾ, ਉਸ ਸੂਅਰ ਉਸ ਗਾਏ ।
ਗੁਰੂ ਪੀਰ ਹਾਮਾ ਤਾ ਭਰੇ, ਜਾ ਮੁਰਦਾਰ ਨਾ ਖਾਏ ।'

ਇਸ ਪ੍ਰਕਾਰ ਬਾਬਾ ਜੀ ਨੇ ਖਾਲਸਾ ਰਾਜ ਦੀ ਨੀਂਹ ਆਪਣੇ ਕਰ-ਕਮਲਾਂ ਨਾਲ ਰੱਖੀ ।

ਬਾਬਾ ਜੀ ਦੀ ਜੀਵਨ ਕਥਾ ਅਤਿ ਰੰਗੀਨ ਅਤੇ ਸੁੰਦਰ ਹੈ । ਸਮੂਹਕ ਰੂਪ ਵਿੱਚ ਇਸ ਨੂੰ ਬਿਆਨ ਕਰੀਏ ਤਾਂ ਇਕ ਲੰਮੀ ਦਾਸਤਾਨ ਬਣ ਜਾਵੇਗੀ । ਕੁਝ ਚੋਣਵੀਆਂ ਘਟਨਾਵਾਂ ਸੁਹਿਰਦ ਪਾਠਕਾਂ ਦੇ ਸੁਹਜ ਸੁਆਦ ਲਈ ਪੇਸ਼ ਕੀਤੀਆਂ ਜਾਂਦੀਆਂ ਹਨ ।

ਬਾਦਸ਼ਾਹ ਸ਼ਾਹਜਹਾਂ ਕਾਬੁਲ ਤੋਂ ਧਾਈ ਕਰ ਕੇ ਅੰਮ੍ਰਿਤਸਰ ਵਲ ਚੜ੍ਹਿਆ ਆ ਰਿਹਾ ਸੀ । ਬਾਬਾ ਜੀ ਨੇ ਸੋਚਿਆ ਕਿ ਹਰਿ ਮੰਦਰ ਸਾਹਿਬ ਦੀ ਇਜ਼ਤ ਖਤਰੇ ਵਿਚ ਹੈ । ਇਸ ਲਈ ਪੰਥ ਵਿਚੋਂ ੧੨ ਸੌ ਚੋਣਵੇਂ ਜਵਾਨ ਲੈ ਕੇ ਆਪ ਹਰਿ ਮੰਦਰ ਸਾਹਿਬ ਪੁਜ ਗਏ । ਇਹਨਾਂ ਸਿੰਘ ਸੂਰਮਿਆਂ ਨੂੰ ਹੁਕਮ ਸੀ ਕਿ ਜਦੋਂ ਤਕ ਤੁਹਾਡੇ ਪ੍ਰਾਣਾਂ ਵਿਚ ਪ੍ਰਾਣ ਹਨ ਹਰਿਮੰਦਰ ਸਾਹਿਬ ਦੀ ਪਵਿਤਰਤਾ ਭੰਗ ਨਹੀਂ ਹੋਣ ਦੇਣੀ ।

ਜਸਵੰਤ ਰਾਉ ਹੁਲਕਰ ਮਰਹੱਟਿਆਂ ਦਾ ਪ੍ਰਸਿਧ ਸਰਦਾਰ ਸੀ। ਉਹ ਸ੍ਰੀ ਅੰਮ੍ਰਿਤਸਰ ਨੂੰ ਲੁਟਣਾ ਚਾਹੁੰਦਾ ਸੀ, ਜਦੋਂ ਉਸ ਨੇ ਆਪਣੇ ਲਸ਼ਕਰ ਸਮੇਤ ਅੰਮ੍ਰਿਤਸਰ ਵਲ ਕੂਚ ਕੀਤਾ ਤਾਂ ਰਸਤੇ ਵਿੱਚ ਹੀ ਉਸ ਦੀਆਂ ਅੱਖਾਂ ਦੀ ਜੋਤ ਜਾਂਦੀ ਰਹੀ ।

ਜਸਵੰਤ ਰਾਏ ਨੇ ਮਹਿਸੂਸ ਕੀਤਾ ਕਿ ਮੈਂ ਹਰਿ ਮੰਦਰ ਦੀ ਅਵਗਿਆ ਕਰਨ ਲੱਗਾ ਸੀ, ਇਸ ਲਈ ਮੈਨੂੰ ਈਸ਼ਵਰ ਨੇ ਇਹ ਸਜ਼ਾ ਦਿਤੀ ਹੈ । ਚੁਨਾਂਚਿ ਇਕ ਘੋੜਾ ਤੇ ੨੫ ਹਜ਼ਾਰ ਰੁਪਏ ਨਕਦ ਭੇਟਾ ਭੇਜ ਕੇ ਖਿਮਾ ਮੰਗੀ। ਬਾਬਾ ਸਾਹਿਬ ਸਿੰਘ ਜੀ ਨੇ ਸ਼ਰਨ ਆਏ ਨੂੰ ਗਲ ਨਾਲ ਲਾਉਣ ਦੀ ਸਿਖ ਪਰੰਪਰਾ ਨੂੰ ਦ੍ਰਿਸ਼ਟੀਗੋਚਰ ਰਖਦਿਆਂ ਹੋਇਆਂ ਉਸ ਨੂੰ ਮੁਆਫ਼ ਕਰ ਦਿਤਾ ।

ਅੰਗਰੇਜ਼ਾਂ ਨੇ ਲਾਹੌਰ ਦਰਬਾਰ ਨੂੰ ਲਿਖ ਭੇਜਿਆ ਕਿ ਹੁਲਕਰ ਅੰਗਰੇਜ਼ਾਂ ਦਾ ਬਾਗੀ ਹੈ। ਇਸ ਲਈ ਇਸ ਨੂੰ ਵਾਪਸ ਕੀਤਾ ਜਾਵੇ । ਬਾਬਾ ਸਾਹਿਬ ਸਿੰਘ ਨੇ ਵਿਚੋਲਗੀ ਕਰਦਿਆਂ ਹੋਇਆਂ ਗਿਆਰਾਂ ਜੂਨ ੧੮੦੬ ਨੂੰ ਹੁਲਕਰ ਅਤੇ ਅੰਗਰੇਜ਼ਾਂ ਦਾ ਸਮਝੌਤਾ ਕਰਵਾਇਆ ।

ਇਸੇ ਪ੍ਰਕਾਰ ਪਟਿਆਲੇ ਦੇ ਰਾਜਾ ਸਾਹਿਬ ਸਿੰਘ, ਰਾਜਾ ਲਾਲ ਸਿੰਘ ਆਦਿ ਦੀ ਸ਼ੇਰਿ ਪੰਜਾਬ ਰਣਜੀਤ ਸਿੰਘ ਨਾਲ ਖੁੜਬਾ ਖੁੜਬੀ ਚਲੀ ਆ ਰਹੀ ਸੀ ।

ਮਾਲਵੇ ਦੀਆਂ ਰਿਆਸਤਾਂ ਦੇ ਸਿਖ ਰਾਜਿਆਂ ਨੇ ਸਾਂਝੇ ਰੂਪ ਵਿਚ ਦਿੱਲੀ ਦੇ ਅੰਗਰੇਜ਼ ਰੈਜ਼ੀਡੈਂਟ ਨੂੰ ਚਿੱਠੀ ਲਿਖ ਦਿਤੀ ਕਿ ਮਹਾਰਾਜਾ ਰਣਜੀਤ ਸਿੰਘ ਤੋਂ ਸਾਨੂੰ ਡਰ ਭਾਸ ਰਿਹਾ ਹੈ ਕਿ ਸਾਡੀਆਂ ਰਿਆਸਤਾਂ ਹੜੱਪ ਨਾ ਕਰ ਲਵੇ। ਇਸ ਲਈ ਸਾਡੀ ਹਿਫ਼ਾਜ਼ਤ ਕੀਤੀ ਜਾਵੇ। ਬਾਬਾ ਸਾਹਿਬ ਸਿੰਘ ਨੇ ਅਤਿ ਸਿਆਣਪ ਨਾਲ ਲਖਨੌਰ ਦੇ ਅਸਥਾਨ ਤੇ ਸ਼ੇਰਿ ਪੰਜਾਬ ਮਹਾਰਾਜਾ ਰਣਜੀਤ ਸਿੰਘ ਅਤੇ ਪਟਿਆਲੇ ਦੇ ਰਾਜੇ ਦੀਆਂ ਪ੍ਰਸਪਰ ਪੱਗਾਂ ਵਟਾ ਕੇ ਪੱਗ-ਵੱਟ ਭਰਾ ਬਣਾਇਆ।

ਬਾਬਾ ਸਾਹਿਬ ਸਿੰਘ ਸ਼ਬਦ ਦੇ ਸਹੀ ਅਰਥਾਂ ਵਿੱਚ ਪੰਥ ਹਿਤੈਸ਼ੀ ਸਨ। ਜਦ ਪੰਥ ਦਾ ਗੌਰਵ ਅਕਾਲੀ ਫੂਲਾ ਸਿੰਘ, ਸ਼ਹਿਜ਼ਾਦਾ ਪ੍ਰਤਾਪ ਸਿੰਘ ਆਫ਼ ਜੀਂਦ ਸਮੇਤ ਮਹਾਰਾਜੇ ਨਾਲ ਕਿਸੇ ਇਖਤਲਾਫ਼ ਦੇ ਆਧਾਰ ਤੇ ਆਨੰਦਪੁਰ ਸਾਹਿਬ ਚਲੇ ਗਏ ਤਾਂ ਦੀਵਾਨ ਮੁਹਕਮ ਚੰਦ ਦੇ ਪੁੱਤਰ ਵਲੋਂ ਹੁਕਮ ਦਿੱਤਾ ਗਿਆ ਕਿ ਅਕਾਲੀ ਫੂਲਾ ਸਿੰਘ ਨੂੰ ਗ੍ਰਿਫਤਾਰ ਕੀਤਾ ਜਾਵੇ। ਬਾਬਾ ਸਾਹਿਬ ਸਿੰਘ ਨੇ ਸ਼ੇਰਿ ਪੰਜਾਬ ਨੂੰ ਇਹ ਗਲਤੀ ਕਰਨ ਤੋਂ ਰੋਕਿਆ । ਇਕ ਦਿਨ ਭਾਈ ਸੰਤ ਸਿੰਘ ਗਿਆਨੀ ਆਪ ਨੂੰ ਮਿਲਣ ਆਏ। ਰਾਜ਼ੀ ਖੁਸ਼ੀ ਪੁਛਣ ਉਪ੍ਰੰਤ ਆਪ ਨੇ ਭਾਈ ਸਾਹਿਬ ਨੂੰ ਕਿਹਾ ਕਿ ਤੁਸੀ ਆਪਣੇ ਪੁਤਰ ਨੂੰ ਦਰਬਾਰ ਸਾਹਿਬ ਦੀ ਸੇਵਾ ਵਿੱਚ ਰਖਣਾ ਸੀ। ਉਹਨਾਂ ਨੂੰ ਲਾਹੌਰ ਦਰਬਾਰ ਦੇ ਨੌਕਰ ਕਰਾਉਣ ਦੇ ਅਰਥ ਇਹ ਹਨ ਕਿ ਤੁਸੀਂ ਦਰਬਾਰ ਸਾਹਿਬ ਦੀ ਸੇਵਾ ਨੂੰ ਨੀਵਾਂ ਸਮਝਦੇ ਹੋ।

ਸ਼ੇਰਿ ਪੰਜਾਬ ਨੇ ਅੰਤ ਵਿਚ ਆਪ ਨਾਲ ਵੀ ਵਫ਼ਾ ਨਾ ਕੀਤੀ। ਚਪੜਾਲ ਦਾ ਇਲਾਕਾ ਜਿਸ ਦਾ ਪਟਾ ਆਪ ਨੇ ਬਾਬਾ ਸਾਹਿਬ ਸਿੰਘ ਨੂੰ ਲਿਖ ਕੇ ਦੇ ਦਿਤਾ ਸੀ, ਉਨ੍ਹਾਂ ਤੋਂ ਵਾਪਸ ਲੈ ਲਿਆ। ਬਾਬਾ ਜੀ ਨੂੰ ਚਿੱਠੀ ਲਿਖ ਭੇਜੀ ਕਿ ਬੱਚੜੀ ਹੀਰਾ ਸਿੰਘ ਜ਼ਿਦ ਕਰਦਾ ਹੈ ਇਸ ਕਰ ਕੇ ਕ੍ਰਿਪਾ ਕਰ ਕੇ ਤੁਸੀਂ ਇਹ ਇਲਾਕਾ ਉਸ ਦੇ ਹਵਾਲੇ ਕਰ ਦਿਓ ।

ਅੱਜ ਬਾਬਾ ਮਧੁਸੂਦਨ ਸਿੰਘ ਇਸ ਗੱਦੀ ਦੇ ਜਾਂ-ਨਸ਼ੀਨ ਦੇ ਰੂਪ ਵਿਚ ਸਿਖ ਸੰਗਤਾਂ ਨੂੰ ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਉਣ ਦਾ ਪ੍ਰਚਾਰ ਕਰ ਰਹੇ ਹਨ। ਕਿੰਨੇ ਸਿਤਮ ਦੀ ਗੱਲ ਹੈ ਕਿ ਉਹ ਬਾਬਾ ਸਾਹਿਬ ਸਿੰਘ ਜੋ ਅੰਗਰੇਜ਼ ਸਾਮਰਾਜ ਦਾ ਸਖਤ ਵਿਰੋਧੀ ਸੀ ਅਤੇ ਜਿਸ ਦੇ ਪੁੱਤਰ ਬਾਬਾ ਬਿਕਰਮ ਸਿੰਘ ਨੂੰ ਚੋਦਾਂ ਸਾਲ ਨਜ਼ਰ ਬੰਦ ਰਹਿਣਾ ਪਿਆ, ਅੱਜ ਸਰਕਾਰ ਉਹਨਾਂ ਦੇ ਬਜ਼ੁਰਗਾਂ ਦੀ ਤੇਗ ਨਾਲ ਬਣਾਈ ਹੋਈ ਜਾਇਦਾਦ ਨੂੰ ਉਹਨਾਂ ਦੀ ਸੰਤਾਨ ਦੇ ਹਵਾਲੇ ਕਰਨ ਨੂੰ ਤਿਆਰ ਨਹੀਂ ਜੋ ਉਹਨਾਂ ਦੀ ਜੱਦੀ, ਕਾਨੂੰਨੀ ਤੇ ਅਖਲਾਕੀ ਵਿਰਸਾ ਹੈ । ਜਿਨ੍ਹਾਂ ਲੋਕਾਂ ਨੇ ਦੋ ਦਿਨ ਜੇਹਲ ਨਹੀਂ

# ਬਾਬਾਣੀਆਂ ਕਹਾਣੀਆਂ ਪੁਤ ਸਪੁਤ ਕਰੇਨ

ਇਹ ਲੇਖ ਗੁਰ ਗੱਦੀ ਵਲੋਂ ਗੁਰੂ ਨਾਨਕ ਦੇਵ ਪਾਤਸ਼ਾਹ ਦੇ ਗੁਰ ਸਿਖਾਂ ਦੀ ਭੇਟ ਕੀਤਾ ਗਿਆ ਤਾਂ ਜੋ ਇਸ ਸੱਚ ਨੂੰ ਜਾਣ ਕੇ ਗੁਰੂ ਨਾਨਕ ਦੇਵ ਪਾਤਸ਼ਾਹ ਦੇ ਨਾਲੋਂ ਤੋੜਨ ਵਾਲੇ ਮਨ-ਮਤੀਆਂ ਦੇ ਪ੍ਰਚਾਰ ਪ੍ਰਭਾਵਸ਼ਾਲੀ ਨਾ ਹੋ ਸਕਣ, ਇਕ ਗੁਰੂ ਨਾਨਕ ਨਾਲ ਸੰਗਤਾਂ ਜੁੜੀਆਂ ਰਹਿਣ, ਅਨੇਕਾਂ ਤੋਂ ਕਿਨਾਰਾ ਕਰਨ, ਜਿਸ ਨਾਲ ਪੰਥ ਦੀਆਂ ਸਦਾ ਚੜ੍ਹਦੀਆਂ ਕਲਾਂ ਹੋਣਗੀਆਂ।

ਇਸ ਸਰੀਰ ਦੇ ਦੋ ਅੰਗ ਹਨ ਇਕ ਤਨ ਤੇ ਇਕ ਮਨ। ਤਨ ਨੂੰ ਤਾਂ ਇਨਸਾਨ ਖੂਬ ਪਾਲਦਾ ਹੈ ਹਰ ੪, ੪ ਘੰਟੇ ਦੇ ਬਾਅਦ ਖੁਰਾਕਾਂ ਖਿਲਾਂਦਾ ਹੈ, ਬਲਕਿ ਕੁਲ ਕਮਾਈ ਇਸ ਤਨ ਦੇ ਪਾਲਨ ਤੇ ਲਗਾ ਦੇਂਦਾ ਹੈ, ਪਰ ਫੇਰ ਵੀ ਰੋਗੀ ਦਾ ਰੋਗੀ ਹੀ ਰਹਿੰਦਾ ਹੈ, ਤੇ ਜੇ ਕਰ ਉਪਦੇਸ਼ਕ ਆਖ ਸਿਮਰਨ ਕਰ ਤਾਂ ਬਹਾਨੇ ਕਰਦਾ ਹੈ– ਮੇਰਾ ਮਨ ਨਹੀਂ ਲਗਦਾ, ਅਰਦਾਸ ਬੇਨਤੀ ਕਰੋ, ਸਤਿਗੁਰ ਮੇਹਰ ਕਰੇ ਮਨ ਲਗ ਜਾਵੇ। ਮਨ ਲਗੇ ਵੀ ਤਾਂ ਕਿਵੇਂ, ਹਰ ਵਕਤ ੨੪ ਘੰਟੇ ਤਾਂ ਵਿਸ਼ੇ ਵਿਕਾਰਾਂ ਵਿਚ ਫਸਿਆ ਰਹਿੰਦਾ ਹੈ, ਸਤਿਸੰਗ ਦਾ ਕੋਈ ਵਕਤ ਨਹੀਂ, ਆਖਦਾ ਹੈ ਮਰਨ ਦਾ ਤਾਂ ਵੇਹਲ ਨਹੀਂ, ਤੇ ਗੁਰਦੁਆਰੇ ਕਿਹੜੇ ਵੇਲੇ ਜਾਵਾਂ ?

ਗੁਰੂ ਦੁਆਰੈ ਹੋਇ ਸੋਝੀ ਪਾਇਸੀ।

ਤੇ ਜੇ ਜਾਂਦਾ ਹੀ ਹੈ, ਤਾਂ ਸਤਿਸੰਗ ਜਿਸ ਦੀ ਦਾਤਾਰ ਪਿਤਾ ਨੇ ਗੁਰਬਾਣੀ ਵਿਚ ਤਾਰੀਫ਼ ਕੀਤੀ ਹੈ, ਸੋ ਪ੍ਰਾਪਤ ਨਹੀਂ ਹੁੰਦੀ।

ਸਤਿਸੰਗਤ ਕੈਸੀ ਜਾਣੀਐ ॥
ਜਿਥੈ ਏਕੋ ਨਾਮ ਵਖਾਣੀਐ ॥

ਨਾਮ ਦੀ ਵਿਚਾਰ ਗੁਰੂ ਦੁਆਰਿਆਂ ਵਿਚੋਂ ਉੱਡ ਹੀ ਗਈ ਹੈ ਅਤੇ ਇਨਸਾਨ ਗੁਰਬਾਣੀ ਨੂੰ ਪੜ੍ਹਦਾ ਸੁਣਦਾ ਨਹੀਂ। ਸੰਗਤਾਂ ਦੀ ਅਭਿਲਾਸ਼ਾ ਨੂੰ ਦੇਖ ਕੇ ਤੇ ਇਸ ਗੱਲ ਦਾ ਫ਼ਾਇਦਾ ਉਠਾਉਂਦੇ ਹੋਏ ਕਈ ਮਨ-ਮੱਤੀਏ ਬਣ ਗਏ ਹਨ, ਜੋ ਨਾਮ ਦਾ ਅਵਾਜ਼ਾ ਲਗਾ ਸੰਗਤਾਂ ਨੂੰ ਵਰਗਲਾਂਦੇ ਹਨ। ਸੋ ਗੁਰਬਾਣੀ ਦੀ ਸੂਝ ਤੇ ਨਾਮ ਦੀ ਦਾਤ ਨਾ ਪ੍ਰਾਪਤ ਹੋਣ ਵਿਚ ਮਨ ਸ਼ਾਂਤ ਨਹੀਂ ਹੁੰਦਾ ਤੇ ਤਨ ਖਾਂਦਾ ਪੀਂਦਾ ਨਿਘਰਦਾ ਜਾਂਦਾ ਹੈ। ਤੇ ਸਤਿਗੁਰ ਗੁਰਬਾਣੀ ਵਿਚ ਤਨ ਨੂੰ ਸੰਬੋਧਨ ਕਰ ਕੇ ਇਹ ਫੁਰਮਾਉਂਦੇ ਹਨ;

(੧) ਜਿਹ ਤਨ ਬਾਣੀ ਵਿਸਰ ਜਾਇ ॥
ਜਿਉ ਪੱਕਾ ਰੋਗੀ ਬਿਲਲਾਇ ॥

---

ਟੀ, ਉਹਨਾਂ ਨੂੰ ਤਾਮਰ ਪੱਤਰ ਤੇ ਦੋ ਦੋ ਸੌ ਰੁਪਏ ਪੈਨਸ਼ਨਾਂ ਦਿਤੀਆਂ ਜਾ ਰਹੀਆਂ ਹਨ ਪਰੰਤੂ ਜਿਨ੍ਹਾਂ ਮਹਾਨ ਵਿਅਕਤੀਆਂ ਨੇ ਅੰਗਰੇਜ਼ਾਂ ਵਿਰੁਧ ਮਹਾਨ ਘੋਲ ਕੀਤਾ, ਉਹਨਾਂ ਦੀ ਜਾਇਦਾਦ ਵਾਪਸ ਨਹੀਂ ਕੀਤੀ ਜਾ ਰਹੀ। ਇਸ ਗੱਦੀ ਦੇ ਵਾਰਿਸ ਇਸ ਜਾਇਦਾਦ ਨੂੰ ਲੰਗਰ ਲਈ ਵਰਤਣਾ ਚਾਹੁੰਦੇ ਹਨ। ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਸਰਕਾਰ ਸਾਡੇ ਵਲੋਂ ਉਠਾਏ ਗਏ ਨੁਕਤੇ ਤੇ ਗੰਭੀਰ ਵਿਚਾਰ ਕਰੇ।

(੨) ਮਿਥਿਆ ਨਾਮ ਬਿਨਾ ਤਨ ਅੰਧ ॥
ਮੁਖ ਆਵੈ ਤਾਂਕੇ ਦੁਰਗੰਧ ॥

ਜਦ ਪਲਦਾ ਪੁਸਦਾ ਇਨਸਾਨ ਦਾ ਤਨ ਨਿਘਰਦਾ ਜਾਂਦਾ ਹੈ, ਡਾਕਟਰ ਹਕੀਮ ਸਭ ਦੇਖ, ਸਾਰੀ ਮਾਇਆ ਖਰਚ ਬੈਠਦਾ ਹੈ, ਤੇ ਜਦ ਮਾਇਆ ਦਾ ਪਰਦਾ ਅੱਖੀਆਂ ਤੋਂ ਉਠ ਜਾਂਦਾ ਹੈ ਤਾਂ ਸਤਿਗੁਰੂ ਨਾਨਕ ਪਾਤਸ਼ਾਹ ਦੀ ਓਟ ਲੈਂਦਾ ਹੈ ਤੇ ਪੁਛਦਾ ਹੈ ਮੇਰੇ ਦਾਤਾ ਆਪ ਫੁਰਮਾਉਂਦੇ ਹੋ—

ਹਰਜੀ ਮਾਤਾ ਹਰਜੀ ਪਿਤਾ ਹਰਜੀਉ ਪ੍ਰਿਤਪਾਲਕ ॥
ਹਰਜੀ ਹਮਰੀ ਸਾਰ ਕਰੇ ਹਮ ਹਰ ਕੇ ਬਾਰਕ ॥

ਤੇ ਬਾਰਕ ਹੁੰਦਿਆਂ ਹੋਇਆਂ ਮੇਰਾ ਤਨ ਕਿਉਂ ਬਿਮਾਰ ਹੈ, ਰਾਜ਼ੀ ਕਰ ਦਾਤਾ ! ਤਾਂ ਪਾਤਸ਼ਾਹ ਫੁਰਮਾਉਂਦੇ ਨੇ—

(੧) ਸਿਮਰਉ ਸਿਮਰ ਸਿਮਰ ਸੁਖ ਪਾਵਉ ॥
ਕਲ ਕਲੇਸ਼ ਤਨ ਮਾਹਿ ਮਿਟਾਵਉ ॥

(੨) ਸੰਸਾਰ ਰੋਗੀ ਨਾਮ ਦਾਰੂ ॥

ਮਾਈ ਸਿਮਰਨ ਕਰ ਲੈ ਤੇ ਤਨ ਦੇ ਸਾਰੇ ਕਲੇਸ਼ ਜੋ ਆਪਣੇ ਪਿਤਾ ਨੂੰ ਵਿਸਾਰਨ ਕਰ ਕੇ ਆ ਗਏ ਹਨ ਸੋ ਠੀਕ ਹੋ ਜਾਣਗੇ, ਪਰ ਸਿਮਰਨ ਅਨੇਕਾਂ ਦਾ ਨਹੀਂ ਤੇ ਦੁਨੀਆਂਦਾਰਾਂ ਵਾਲਾ ਨਹੀਂ ।

"ਅਬਿਨਾਸੀ ਪ੍ਰਭ ਮਨ ਮਹਿ ਰਾਖੁ ।
ਮਾਨੁਖ ਕੀ ਤੂੰ ਪ੍ਰੀਤਿ ਤਿਆਗੁ ॥
ਤਿਸਤੇ ਪਰੇ ਨਾਹੀਂ ਕਿਛੁ ਹੋਇ ॥
ਸਰਬ ਨਿਰੰਤਰ ਏਕੋ ਸੋਇ ॥"

ਕਰ ਏਕ ਕਾ ਸਿਮਰਨ ?

"ਹਰ ਏਕ ਸਿਮਰ ਏਕ ਸਿਮਰ ਏਕ ਸਿਮਰ ਪਿਆਰੇ ॥
ਕਰ ਕਲੇਸ਼ ਲੋਭ ਮੋਹ ਮਹਾਂ ਭਵਜਲ ਤਾਰੇ ।"

ਜਦ ਸਿਮਰਨ ਕਰੇਂਗਾ ਤਾਂ ਪਹਿਚਾਨ ਹੋਵੇਗੀ ਜੋਤ ਦੀ ਤੇ ਮਨ ਦੀ ।

"ਮਨ ਤੂੰ ਜੋਤ ਸਰੂਪ ਹਹਿ ਅਪਣਾ ਮੂਲ ਪਛਾਣ ॥"

ਪਰ ਕਿਵੇਂ ?

"ਇਸ ਮਨ ਕੋ ਹੋਰ ਸੰਜਮ ਨਹੀਂ
ਬਿਨ ਸਤਿਗੁਰ ਕੀ ਸਰਣਾਈ ॥"

ਲੈ ਸਰਣ ਤੇ ਫੇਰ ਵੇਚ ਛੱਡ—

(੧) "ਮਨ ਵੇਚੇ ਸਤਿਗੁਰ ਕੇ ਪਾਸ ॥
ਤਿਸ ਸੇਵਕ ਕੇ ਕਾਰਜ ਰਾਸ ।"

(੨) "ਤਨੁ ਮਨੁ ਗੁਰ ਪਹਿ ਵੇਚਿਆ
ਮਨੁ ਦੀਆ ਸਿਰ ਨਾਲ ।"

ਤੇ ਸਤਿਗੁਰੂ ਮਨ ਜਿਤ ਕੇ ਇਕ ਨਾਮ ਜੋ ਹੈ।
ਸੰਸਾਰ ਰੋਗੀ ਨਾਮ ਦਾਰੂ ਪਾ, ਜੋਤ ਅਕਾਲ ਪੁਰਖ ਦੀ ਜਲਾ ਦੇਵੇਗਾ। ਇਸ ਜੋਤ ਦਾ ਅੰਧੇਰੇ ਸੰਸਾਰ ਵਿੱਚ ਪ੍ਰਕਾਸ਼ ਹੋਵੇਗਾ ਰਸਤਾ ਦਿਖਾਈ ਦੇਣ ਲਗ ਪਵੇਗਾ ਤੇ ਰੋਗੀ ਰਾਜ਼ੀ ਹੋ ਜਾਵੇਗਾ।

ਫੇਰ ਪਾਤਸ਼ਾਹ ਫੁਰਮਾਉਂਦੇ ਹਨ—

(੧) ਉਸਤਤ ਮਨ ਮਹਿ ਕਰ ਨਿਰੰਕਾਰ ॥
ਕਰਿ ਮਨ ਮੇਰੇ ਸਤਿ ਬਿਉਹਾਰ ॥

(੨) ਏਕ ਆਸ ਰਾਖੋ ਮਨ ਮਾਹਿ ॥
ਸਰਬ ਰੋਗ ਨਾਨਕ ਮਿਟ ਜਾਹਿ ॥

ਤੇ ਜੇ ਉਸਤਤਿ ਮਨ ਵਿਚ ਨਿਰੰਕਾਰ ਦੀ ਹੋ ਗਈ ਤਾਂ

(੧) "ਮਨਿ ਅਨੰਦ ਮੰਤ੍ਰੁ ਗੁਰ ਦੀਆ ॥
ਤ੍ਰਿਸਨ ਬੁਝੀ ਮਨੁ ਨਿਹਚਲ ਥੀਆ ॥
ਨਾਮ ਪਦਾਰਥ ਨਉਨਿਧਿ ਸਿਧਿ ॥
ਨਾਨਕ ਗੁਰ ਤੇ ਪਾਈ ਬੁਧ ॥"

(੨) ਫੇਰ—ਕਰ ਕਿਰਪਾ ਜੋ ਸਤਿਗੁਰ ਮਿਲਿਉ ॥
ਮਨ ਮੰਦਰ ਮਹਿ ਦੀਪਕ ਜਲਿਉ ॥

ਮਨ ਜੋ ਮੰਦਰ ਬਣ ਗਿਆ ਕਿਉਂਕਿ ਜੋਤ ਜਲ ਗਈ ਤੇ ਫੇਰ ਮਨ ਜੋ ਹੈ ਤਨ ਦੇ ਪਿੰਜਰੇ ਵਿਚ ਹੈ, ਤੇ ਤਨ ਅਗੇ ਹੀ ਸਿਮਰਨ ਨਾਲ ਰਾਜ਼ੀ ਕਰ ਲਿਆ ਹੈ, ਤੇ ਫੇਰ ਤਨ ਮਨ ਇਕੱਠੇ ਹੋ ਗਏ ਤੇ ਇਕ ਗੁਰਮਤ ਦੇ ਰਾਹ ਤੇ ਆ ਗਏ ਤਾਂ—

(੧) "ਏ ਮਨ ਮੇਰਿਆ ਤੂੰ ਸਦਾ ਰਹੁ ਹਰਿ ਨਾਲੇ ॥
ਹਰਿ ਨਾਲਿ ਰਹੁ ਤੂੰ ਮਨ ਮੇਰੇ ਦੂਖ ਸਭ ਵਿਸਾਰਨਾ ॥
ਅੰਗੀਕਾਰ ਉਹ ਕਰੇ ਤੇਰਾ ਕਾਰਜ ਸਭ ਸਵਾਰਨਾ ॥"

ਤੇ ਫੇਰ ਜੈ ਜੈ ਕਾਰ ਹੋ ਗਈ।

(੨) "ਹਰ ਮਨ ਤਨ ਵਸਿਆ ਸੋਈ ॥
ਜੈ ਜੈ ਕਾਰ ਕਰੇ ਸਭ ਕੋਈ ॥"

ਆਪ ਪਾਤਸ਼ਾਹ ਨੇ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਇਸ ਤਰ੍ਹਾਂ ਗੁਰਬਾਣੀ ਰਚੀ ਹੈ। ਸ਼ੁਰੂ ਕੀਤੀ ਹੈ ਇਕ ਓਅੰਕਾਰ ਤੋਂ (ੴ)

(੧) "ਭਣਤਿ ਨਾਨਕ ਜਬ ਖੇਲ ਉਜਾਰੇ
ਤਬ ਏਕੈ ਏਕੰਕਾਰਾ"

(੨) "ਓਅੰਕਾਰੁ ਬ੍ਰਹਮਾ ਉਤਪਤ ॥
ਓਅੰਕਾਰ ਕੀਆਜਿਨਿ ਚਿਤ ॥"

ਕੇਵਲ ਨਾਮ ਜਸ ਕਰ ਕਰ ੧੪੩੦ ਆਕਾਰੁ ਭਰ ਦਿਤਾ ਤੇ ਅਤੀਤ ਵਿਚ ਫੁਰਮਾਇਆ—

"ਨਾਨਕ ਨਾਮ ਮਿਲੈ ਤਾ ਜੀਵਾ
ਤਨ ਮਨ ਥੀਵੈ ਹਰਿਆ ॥"

ਜੋ ਬਾਗੀਚਾ ਹਰਾ ਭਰਾ ਹੁੰਦਾ ਹੈ ਉਸ ਤੋਂ ਅਨੇਕਾਂ ਫਾਇਦੇ ਦੁਨੀਆਂਦਾਰ ਲੈਂਦੇ ਹਨ, ਤੇ ਦੇਖਣ ਨੂੰ ਸੋਹਣਾ ਲਗਦਾ ਹੈ, ਖੁਸ਼ਬੂਆਂ ਆਉਂਦੀਆਂ ਹਨ, ਫਲ ਪ੍ਰਾਪਤ ਹੁੰਦੇ ਹਨ, ਤੇ ਹੁਕਮ ਅਨੁਸਾਰ ਅਜੇਹੇ ਹਰੇ ਭਰੇ ਸਰੂਪ ਦੀ ਜੈ ਜੈ ਕਾਰ ਹੁੰਦੀ ਹੈ। ਆਓ ਪਹਿਚਾਨ ਲਈਏ ਤਨ ਤੇ ਮਨ ਗੁਰੂ ਕਾ, ਤੇ ਪਾਈਐ ਸੁਖ, ਸੁਖ ਭੋਗਨ ਆਏ ਹਾਂ ਤੇ ਦੁਖ ਨਾ ਭੋਗੀਏ।

ਅਜ ਵਿਸ਼ੇ ਵਿਕਾਰਾਂ ਵਿਚ ਫਸ ਕੇ ਮਾਇਆ ਨੂੰ ਮੁਖ ਰਖ, ਧਰਮ ਨੂੰ ਪਿਛੇ ਸੁਟ ਬੈਠੇ ਹਾਂ, ਦੁਖ ਪਾ ਰਹੇ ਹਾਂ। ਤੇ ਬਹਾਨੇ ਕਰਦੇ ਹਾਂ ਮਨ ਨਹੀਂ ਲਗਦਾ। ਸਤਿਗੁਰੂ ਫੁਰਮਾਉਂਦੇ ਹਨ—

"ਇਹ ਮਨ ਮੂਲੋ ਭੁਲਿਆ ਜਾਸੀ ਪਤ ਗਵਾਏ ॥"

ਮਨ ਦਾ ਕੰਮ ਹੈ ਟੁਟਣਾ ਤੇ ਤੇਰਾ ਕੰਮ ਹੈ ਅੱਛੇ ਬੁਰੇ ਦੀ ਪਹਿਚਾਨ ਕਰਨੀ, ਕਿਉਂਕਿ ਅਕਾਲ ਪੁਰਖ ਪਿਤਾ ਨੇ ਬੁਧੀ ਜੋ ਹਰ ਇਕ ਨੂੰ ਬਖਸ਼ੀ ਹੈ ਉਸ ਨੂੰ ਵਰਤਣਾ ਤੇਰਾ ਕੰਮ ਹੈ; ਤੇ ਕਿਉਂ ਜੋੜਨ ਨਾਲ ਲਾਭ ਹੈ ਸੋ ਟੁਟਣ ਵਾਲੇ ਨੂੰ ਜੋੜੀ ਜਾ, ਤੇ ਇਕ ਵਕਤ ਐਸੀ ਆਦਤ ਪੈ ਜਾਵੇਗੀ, ਜੋ ਟੁਟਣ ਦਾ ਨਾਂ ਨਹੀਂ ਲਵੇਗਾ ਅਤੇ ਇਕ ਸ਼ਬਦ ਪ੍ਰਾਣਾਂ ਵਿਚ ਵਸਾ ਕੇ ਮੁਕਤੀ ਪ੍ਰਾਪਤ ਕਰ ਲਈਏ।

"ਏਕ ਸ਼ਬਦ ਮੇਰੇ ਪ੍ਰਾਣ ਬਸਤ ਹੈ
ਬਾਹੁੜ ਜਨਮਿ ਨਾ ਆਵਾ ॥"

ਇਸ ਭਉਜਲ ਵਾਲੇ ਅੰਧੇਰੇ ਸੰਸਾਰ ਵਿਚੋਂ ਬਚ ਨਿਕਲੀਏ, ਤਨ ਨੂੰ ਬਾਣੀ ਦੀ ਖੁਰਾਕ ਦੇਈਏ, ਤੇ ਇਕ ਦੀ ਪਹਿਚਾਨ ਕਰੀਏ, ਮਨ ਚਿਤ ਨਾਲ ਇਕ ਮੂਲ ਦਾ ਸਿਮਰਨ ਕਰੀਏ, ਤੇ ਇਕ ਸ਼ਬਦ ਪ੍ਰਾਣਾਂ ਵਿਚ ਵਸਾ ਕੇ ਲੋਕ ਪ੍ਰਲੋਕ ਸੁਹੇਲਾ ਕਰੀਏ। ਇਹ ਮਤ ਸੋਖਾ ਜਿਹਾ ਗੁਰੂ ਨਾਨਕ ਦਾ ਹੈ। ਪਾ ਲਉ— ਕਿਨਾਰਾ ਕਰੋ ਦੁਨੀਆਂਦਾਰਾਂ ਤੋਂ, ਤੇ ਜੁੜ ਬੈਠੋ ਗੁਰੂ ਨਾਨਕ ਨਾਲ, ਤੇ ਅਕਾਲ ਪੁਰਖ ਪਿਤਾ ਦੇ ਦਰਸ਼ਨ ਕਰ ਲਉ, ਇਹ ਹੈ ਆਪ ਦੇ ਗੁਰੂ ਦੀ ਮਤ—

"ਮਤ ਵਿਚ ਰਤਨ ਜਵੇਹਰ ਮਾਣਕ
ਜੇ ਇਕ ਗੁਰ ਕੀ ਸਿਖ ਸੁਣੀ ॥"

ਮਨਮਤ ਤਿਆਗੋ ਤੇ ਆਪਣੇ ਸਤਿਗੁਰੂ ਨਾਨਕ ਦੇਵ ਪਾਤਿਸ਼ਾਹ ਦੀ ਮਤ ਨੂੰ ਅਪਣਾਉ।

---

ਪਾਠਕ ਜੀ, 'ਅਜੂਨੀ' ਨੂੰ ਸਦਾ ਪੜ੍ਹਨ ਦਾ ਸ਼ੌਕ ਰੱਖਦੇ ਹੋ ਤਾਂ ਇਸ ਦੇ ਖਰਚ ਲਈ ਬਾਬਾ ਜੀ ਦਾ ਹੱਥ ਵਟਾਓ।

(ਮੈਨੇਜਰ)

# ਅਣਖੀਲਾ ਬਾਬਾ

## ਮਹਾਰਾਜ ਬਾਬਾ ਬਿਕ੍ਰਮਾ ਸਿੰਘ ਜੀ ਬੇਦੀ

ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਹਾੜ ਸੁਦੀ ਤਰੋਦਸੀ ਸੰਮਤ ੧੮੯੧ ਨੂੰ ਜੋਤੀ ਜੋਤ ਸਮਾਏ, ਤੇ ਆਪ ਦੀ ਇਸ ਊਨਾ ਸਾਹਿਬ ਦੀ ਗੱਦੀ ਨੂੰ ਆਪ ਦੇ ਛੋਟੇ ਸਾਹਿਬਜ਼ਾਦੇ ਬਾਬਾ ਬਿਕਰਮਾ ਸਿੰਘ ਜੀ ਮਹਾਰਾਜ ਨੇ ਸੰਭਾਲਿਆ। ਆਪ ਦਾ ਜੀਵਨ ਜੋ ਗੁੜਾ ਹੈ ਉਸ ਨੂੰ ਇਨ੍ਹਾਂ ਉਤਸਵਾਂ ਤੇ ਪ੍ਰਗਟ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ ਤਾਂਕਿ ਆਪ ਦੀ ਧਰਮ ਪ੍ਰਚਾਰ ਦੀ ਲੜੀ ਚਲਾਈ ਹੋਈ ਨੂੰ ਕਾਇਮ ਰਖਿਆ ਜਾ ਸਕੇ।

ਮਹਾਰਾਜ ਬਾਬਾ ਬਿਕਰਮਾ ਸਿੰਘ ਜੀ ਦਾ ਜਨਮ ਮਕਾਮ ਨੂਰਪੁਰ ਹੋਇਆ ਸੀ ਜੋ ਊਨਾ ਸਾਹਿਬ ਤੋਂ ੨੪ ਮੀਲ ਹੈ। ਆਪ ਨੂੰ ਪੜ੍ਹਾਈ, ਰਾਜ ਕਾਰਜ ਤੇ ਧਾਰਮਿਕ ਸਿਖਿਆ ਵਿਚ ਪੂਰਾ ਕਰ ਕੇ ਇਕ ਬੜੇ ਅਣਖੀਲੇ ਤੇ ਯੋਧੇ ਬਣਾ ਦਿਤਾ ਗਿਆ ਸੀ। ਪੂਰੀ ਸਿਖਿਆ ਪ੍ਰਾਪਤ ਕਰ ਕੇ ਆਪ ਦਾ ਵਿਆਹ ਮਾਤਾ ਪ੍ਰਤਾਪ ਕੌਰ ਸਪੁਤਰੀ ਭਾਈ ਕਾਹਨ ਸਿੰਘ ਜੀ ਨਾਲ, ਪਿੰਡ ਬੇਹਬਲ ਪੁਰ, ਜ਼ਿਲਾ ਅੰਬਾਲੇ, ਗੁਰ-ਮਰਿਆਦਾ ਦੇ ਅਨੁਸਾਰ ਕੀਤਾ ਗਿਆ। ਤੀਜੀ ਪਾਤਸ਼ਾਹੀ ਸ੍ਰੀ ਗੁਰੂ ਅਮਰ ਦਾਸ ਜੀ ਨੇ ਇਲਾਕੇ ਵਾਰ ਮੁਖੀ ਪ੍ਰਚਾਰਕਾਂ ਨੂੰ ਜੋ ੨੨ ਮੰਜੀਆਂ ਬਖਸ਼ੀਆਂ ਸਨ, ਉਹਨਾਂ ਵਿਚੋਂ ਆਪ ਦੇ ਬ੍ਰਹਮ ਬਸੀ ਸਨ। ਖਤਰੀ ਘਰਾਣੇ ਨਾਲ ਸਬੰਧਤ ਸਨ। ਸਤਿਗੁਰੂ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਦੇ ਜੋਤੀ ਜੋਤ ਸਮਾਣ ਤੋਂ ਮਗਰੋਂ ਆਪ ਗੁਰਗੱਦੀ ਊਨੇ ਸਾਹਿਬ ਤੇ ਬਰਾਜਮਾਨ ਹੋਏ, ਤੇ ਪੂਰੀ ਸੰਭਾਲ ਕੀਤੀ। ਪਰ ਇਹ ਸਮਾਂ ਬੜਾ ਭਿਆਨਕ ਸੀ। ਸਿਖ ਦਰਬਾਰ ਵਿਚ ਮਹਾਰਾਜਾ ਰਣਜੀਤ ਸਿੰਘ ਚਲਾਣਾ ਕਰ ਚੁੱਕਾ ਸੀ ਤੇ ਕੋਈ ਵੀ ਚੰਗਾ ਆਗੂ ਰਾਜ ਦਰਬਾਰ ਨੂੰ ਸੰਭਾਲ ਨਹੀਂ ਸਕਦਾ ਸੀ। ਇਸ ਕਰ ਕੇ ਉਥੇ ਦੇ ਸਰਦਾਰ ਤੇ ਵਜ਼ੀਰ ਆਪੋ ਆਪਣੀ ਤਾਕਤ ਪਕੜਨ ਦੀ ਕੋਸ਼ਿਸ਼ ਕਰ ਰਹੇ ਸਨ। ਐਥੋਂ ਤਕ ਕਿ ਉਸ ਵਕਤ ਦੇ ਮਹਾਰਾਜਾ ਨੌਨਿਹਾਲ ਸਿੰਘ ਨੂੰ ਮਰਵਾ ਦਿਤਾ ਗਿਆ ਤੇ ਉਸ ਦੇ ਮਗਰੋਂ ਮਹਾਰਾਜਾ ਦਲੀਪ ਸਿੰਘ ਜੋ ਨਾਬਾਲਗ ਸੀ, ਗੱਦੀ ਤੇ ਬਿਠਾਇਆ ਗਿਆ। ਪਰ ਬੱਚਾ ਕੀ ਰਾਜ ਕਰ ਸਕਦਾ ਸੀ। ਉਧਰ ਪੰਜਾਬ ਦੀ ਸੀਮਾਂ ਤੇ ਅੰਗਰੇਜ਼ ਆਪਨੀ ਕੂਟਲ ਨੀਤੀ ਨਾਲ ਲਸ਼ਕਰ ਲੈ ਕੇ ਬੈਠਾ ਹੋਇਆ ਸੀ ਤੇ ਮੌਕੇ ਦੀ ਤਲਾਸ਼ ਵਿਚ ਸੀ ਕਿ ਕਿਸੇ ਵੇਲੇ ਇਹ ਸਰਦਾਰਾਂ ਦੀ ਫੁਟ ਪਵੇ, ਫ਼ੌਜਾਂ ਸਿੰਘਾਂ ਦੀਆਂ ਬਾਗ਼ੀ ਹੋ ਜਾਣ, ਤੇ ਉਹ ਹੱਲਾ ਬੋਲ ਕੇ ਪੰਜਾਬ ਨੂੰ ਕਬਜ਼ੇ ਵਿਚ ਕਰ ਲੈਣ!

ਇਹਨਾਂ ਸਾਰੀਆਂ ਗਲਾਂ ਦੇ ਬਾਵਜੂਦ ਮਹਾਰਾਜ ਬਾਬਾ ਬਿਕਰਮ ਸਿੰਘ ਜੀ ਨੂੰ ਉਹੀ ਧਾਰਮਿਕ ਤੇ ਰਾਜਸੀ ਰੁਤਬਾ ਪ੍ਰਾਪਤ ਸੀ ਜੋ ਆਪ ਦੇ ਪਿਤਾ ਜੀ, ਹਜ਼ੂਰ ਨੂੰ ਸੀ।

ਪੰਜਾਬ ਨੂੰ ਹੋਣੀ ਨੇ ਆ ਘੇਰਿਆ। ਸੰਨ ੧੮੪੬ ਵਿਚ ਚੰਗੀ ਘਮਸਾਨ ਦੀ ਸਿੰਘਾਂ ਤੇ ਅੰਗਰੇਜ਼ਾਂ ਵਿਚ ਲੜਾਈ ਹੋਈ। ਜੈਸਾ ਆਪ ਜਾਣਦੇ ਹੀ ਹੋ ਸਿੰਘਾਂ ਦੀਆਂ ਅਣਗਿਣਤ ਫ਼ੌਜਾਂ ਜ ਬਦਇੰਤਜ਼ਾਮੀ ਦਾ ਸ਼ਿਕਾਰ ਸਨ, ਨਾ ਠਹਿਰ ਸਕੀਆਂ। ਅੰਗਰੇਜ਼ ਬੜਾ ਸਿਆਣਾ ਸੀ, ਜਾਣਦਾ ਸੀ ਕਿ ਜੇ ਕੋਈ ਤਾਕਤ ਇਹਨਾਂ ਸਿੰਘਾਂ ਨੂੰ ਇਕੱਠਿਆਂ ਕਰ ਕੇ ਮੁੜ ਸਿੰਘਾਂ ਦੀ ਤਾਕਤ ਪੈਦਾ ਕਰ ਸਕਦਾ ਹੈ ਤੇ ਉਹ ਮਹਾਰਾਜ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਦਾ ਊਨਾ ਸਾਹਿਬ ਦਾ ਘਰਾਣਾ ਹੈ।

ਅੱਜ ਪੜਤਾਲ ਤੋਂ ਪਤਾ ਲਗਦਾ ਹੈ ਕਿ ਮਹਾਰਾਜਾ ਬਾਬਾ ਬਿਕਰਮ ਸਿੰਘ ਜੀ ਨੇ ੨੦੦੦ ਬੇਦੀ ਸਾਹਿਬ-ਜ਼ਾਦੇ ਪੰਜਾਬ ਵਿਚ ਪ੍ਰਚਾਰ ਲਈ ਜਗ੍ਹਾ ਜਗ੍ਹਾ ਥਾਪੇ ਹੋਏ ਸਨ, ਹਮੇਸ਼ਾਂ ਸਿੰਘਾਂ ਨੂੰ ਇਕੱਠਿਆਂ ਕਰਨਾ, ਗੁਰਬਾਣੀ ਦਾ ਪ੍ਰਚਾਰ ਤੇ ਰਾਜ ਕਾਇਮ ਰੱਖਣ ਦਾ ਜਤਨ ਕਰਦੇ ਸਨ, ਜਦ ਇਨ੍ਹਾਂ ਦਾ ਪ੍ਰਚਾਰ ਦਾ ਇੰਤਜ਼ਾਮ ਸੀ ਤਾਂ ਆਪ ਸਮਝ ਸਕਦੇ ਹੋ ਕਿ ਅੰਗਰੇਜ਼ ਇਸ ਘਰਾਣ ਤੋਂ ਕਿਉਂ ਨਾ ਡਰਦਾ ?

ਇਸੇ ਲਈ ਪਹਿਲੀ ਲੜਾਈ ਤੋਂ ਬਾਦ ਇਸ ਅੰਗਰੇਜ਼ ਨੇ ਸਤਲੁਜ ਬਿਆਸ ਦਾ ਇਲਾਕਾ ਸਿੰਘਾਂ ਪਾਸੋਂ ਖੋਹ ਲਿਆ ਤੇ ਮਹਾਰਾਜ ਬਾਬਾ ਬਿਕਰਮਾ ਸਿੰਘ ਨੂੰ ਆਪਣ ਨਾਲ ਮਿਲਾਣ ਦਾ ਯਤਨ ਕਰਦਾ ਰਿਹਾ ਤੇ ਆਪਣੀ ਕੂਟਲ ਨੀਤੀ ਚਲਾਣੀ ਸ਼ੁਰੂ ਕਰ ਦਿਤੀ ! ਮਹਾਰਾਜ ਬਾਬਾ ਬਿਕਰਮਾ ਸਿੰਘ ਜੀ ਦੀ ਇਸ ਸਮੇਂ ਵਿਚ ਸਾਲਾਨਾ ਆਮਦਨ ੧,੯੦,੯੫੦ ਰੁਪਏ ਦੀ ਸੀ (ਜੇਸਾ ਕਿ ਵਿਦੇਸ਼ ਵਿਭਾਗ ਦੀ ਚਿੱਠੀ ਨੰ: ੬੪੯ ਜੋ ਜੋਨ ਲਾਰਿੰਸ ਨੇ ਗਵਰਨਰ ਜਨਰਲ ਨੂੰ ੭ ਮਈ ੧੮੪੬ ਨੂੰ ਲਿਖੀ) ਇਸ ਚਿੱਠੀ ਵਿਚ ਆਪ ਬਾਰੇ ਇਸ ਤਰ੍ਹਾਂ ਲਿਖਿਆ ਹੈ : "ਜਸਵਾ ਦੀ ਵਾਦੀ ਵਿਚ ਤਲਹਟੀ ਤੇ ਸਤੁਲ੍ਹ East (ਪੂਰਬੀ) ਪਾਸ ਵਲ ਹਨ । ਇਹ ਇਲਾਕਾ ਬੜੇ ਮਸ਼ਹੂਰ ਓ ਮੌਤੂਫ ਬਾਬਾ ਬਿਕਰਮਾ ਸਿੰਘ ਜੀ ਜੋ ਬੇਦੀ ਸਾਹਿਬ ਜ਼ਾਦਿਆਂ ਦੇ ਆਗੂ ਹਨ, ਉਨ੍ਹਾਂ ਦਾ ਹੈ । ਆਪ ਦੀ ਜਾਲੰਧਰ ਦੁਆਬੇ ਵਿਚ ਬਹੁਤ ਸਾਰੀ ਹੋਰ ਜਾਇਦਾਦ ਵੀ ਹੈ, ਤੇ ਬਹੁਤ ਸਾਰੀ ਜਾਗੀਰ ਵੀ ਹੈ । ਆਪ ਦੇ ਬੜੇ ਭਾਰੀ ਮਜ਼ਬੂਤ ਕਿਲ ਹਨ ਤੇ ਆਪ ਅੰਗਰੇਜ਼ ਦੇ ਹੱਕ ਵਿਚ ਬਹੁਤ ਖਤਰਨਾਕ ਆਦਮੀ ਹਨ ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਆਪ ਸਿੱਖ ਸੰਗਤਾਂ ਦੇ ਆਗੂ ਹੋਣ ਦੀ ਹੈਸੀਅਤ ਵਿਚ ਆਪਣੀ ਕੌਮ ਤੇ ਮੁਲਕ ਦੇ ਲੋਕਾਂ ਨੂੰ ਕਾਮਿਆਬ ਦੇਖਣਾ ਚਾਹੁੰਦੇ ਹਨ । ਜੇ ਇਸ ਨੇ ਅੰਗਰੇਜ਼ ਦੇ ਖਿਲਾਫ਼ ਕੋਈ ਕਾਰਵਾਈ ਕੀਤੀ ਤੇ ਅਸੀਂ ਬਾਕੀ ਸਿੰਘਾਂ ਸਰਦਾਰਾਂ ਵਾਂਗ ਇਸ ਨਾਲ ਭੀ ਸਰਕਾਰੀ ਵਰਤਨ ਬਦ ਕਰ ਦਿਆਂਗੇ । ਮੈਨੂੰ ਅਜੇ ਤੱਕ ਸਬੂਤ ਨਹੀਂ ਮਿਲਿਆ, ਪਰ ਬਾਬਾ ਸਾਹਿਬ ਨੂੰ ਬੜੇ ਖਿਆਲ ਨਾਲ ਨਜ਼ਰ ਵਿਚ ਰੱਖਣ ਦੀ ਜ਼ਰੂਰਤ ਹੈ । ਪਰ ਜੇ ਇਸ ਨੇ ਬਗਾਵਤ ਕੀਤੀ ਤਾਂ ਬਹੁਤ ਕੁਝ ਗੁਆ ਬਠੇਗਾ । ਇਸ ਵਲੇ ਦੀ ਇਸ ਪਹਾੜੀ ਇਲਾਕੇ ਦੀ ਆਮਦਨ ੧,੯੦,੯੫੦ ਰੁਪਏ ਹੈ । ਜੇ ਇਸ ਬਗਾਵਤ ਵਿਚ ਹਿਸਾ ਲਿਆ ਤਾਂ ਇਹ ਤਬਾਹ ਹੋ ਜਾਵੇਗਾ । ਅਜੇ ਆਪ ਜਵਾਨ, ਹੁਸ਼ਿਆਰ, ਹੋਨਹਾਰ ਤੇ ਸ਼ਿਕਾਰ ਦੇ ਸ਼ੌਕੀਨ ਹਨ । ਇਹਨਾਂ ਬਾਰੇ ਫੇਰ ਰੀਪੋਰਟ ਕਰਾਂਗੇ ।"

ਅੰਗਰੇਜ਼ ਦੀ ਕੂਟਲ ਨੀਤੀ ਤਾਂ ਇਸ ਚਿੱਠੀ ਤੋਂ ਜ਼ਾਹਿਰ ਹੈ, ਤੇ ਇਹ ਸਾਫ਼ ਜ਼ਾਹਿਰ ਹੈ, ਕਿ ਅੰਗਰੇਜ਼ ਮਹਾਰਾਜ ਦੇ ਨਾਲ ਸ਼ਾਮਲ ਹੋਣ ਦਾ ਭਰੋਸਾ ਨਹੀਂ ਰਖਦੇ ਸਨ । ਤੇ ਮਹਾਰਾਜ ਦਾ ਖਾਤਮਾ ਹੀ ਕਰਨਾ ਮੁਨਾਸਬ ਸਮਝਦੇ ਸਨ । ਇਹ ਜਾਣਦੇ ਹੋਏ ਕਿ ਅੰਗਰੇਜ਼ ਦੀ ਤਾਕਤ ਬੜੀ ਹੈ । ਪਰ ਮਹਾਰਾਜ ਇਕ ਬੜੇ ਬਲੀ ਜੋਧੇ ਸਨ, ਉਹ ਝੁਕਣਾ ਨਹੀਂ ਜਾਣਦੇ ਸਨ । ਇਹ ਗਲ ਚਿੱਠੀ ਨੰ: ੧੭ ਤਾਰੀਖ ੧-੬-੧੮੪੬ ਜੋ ਜੋਨ ਲਾਰਿੰਸ ਨੇ ਗਵਰਨਰ ਜਨਰਲ ਨੂੰ ਇਸ ਤਰ੍ਹਾਂ ਲਿਖੀ ਸਾਬਤ ਹੁੰਦੀ ਹੈ ।

"੨੨ ਅਪਰੈਲ ਨੂੰ ਮੈਂ ਬਾਬਾ ਬਿਕਰਮਾ ਸਿੰਘ ਜੀ ਊਨੇ ਵਾਲਿਆਂ ਦੇ ਵਕੀਲ ਨੂੰ ਸੱਦ ਭੇਜਿਆ । ਮੈਂ ਉਸ ਦੇ ਪਾਸ ਪੁਰਜ਼ੋਰ ਸ਼ਫਾਰਸ਼ ਕੀਤੀ ਕਿ ਉਹ ਆਪਣੇ ਮਾਲਕ ਨੂੰ ਜਾ ਕੇ ਜ਼ੋਰ ਪਾਵੇ ਕਿ ਸਾਰੀਆਂ ਤੋਪਾਂ ਉਹ ਹੁਸ਼ਿਆਰ ਪੁਰ ਘਲ ਦੇਵੇ । ਤੇ ਇਸੇ ਗੱਲ ਵਿਚ ਉਸ ਦੀ ਭਲਾਈ

ਹੈ। ਤੇ ਵਕੀਲ ਦੇ ਕਹਿਣ ਮੁਤਾਬਕ ਮੈਂ ਉਸ ਨੂੰ ਵਚਨ ਦਿਤਾ ਕਿ ਜੇ ਕਰ ਤੋਪਾਂ ੧-੨ ਦਿਨਾਂ ਵਿਚ ਘਲ ਦਿਤੀਆਂ ਤਾਂ ਉਹਨਾਂ ਨੂੰ ਤੁੜਵਾ ਕੇ ਮੈਂ ਟੁਟਾ ਮਾਲ ਵਾਪਸ ਕਰ ਦੇਵਾਂਗਾ। ਪਰ ਬੜਾ ਜ਼ੋਰ ਦੇਣ ਤਾਈਂ ੧੦ ਮਈ ਨੂੰ ਮੈਨੂੰ ਬਾਬਾ ਬਿਕਰਮਾ ਸਿੰਘ ਜੀ ਦੀ ਚਿੱਠੀ ਮਿਲੀ ਕਿ ਆਪ ਤੋਪਾਂ ਦੇਣ ਲਈ ਤਿਆਰ ਨਹੀਂ ਹਨ। ਮੈਂ ਉਹਨਾਂ ਨੂੰ ੧੦ ਦਿਨ ਹੋਰ ਮੋਹਲਤ ਦੇ ਦਿਤੀ, ਤਾ ਕਿ ਮੇਰਾ ਹੁਕਮ ਮੰਨ ਲੈਣ ਤੇ ਤੋਪਾਂ ਵਾਪਸ ਕਰ ਦੇਣ, ਤੇ ਇਹ ਵੀ ਦੱਸ ਦਿਤਾ, ਜੇ ਆਪ ਨੇ ਇਨਕਾਰ ਕੀਤਾ ਤਾਂ ਉਹ ਰੀਪੋਰਟ ਗੌਰਮਿੰਟ ਨੂੰ ਕਰ ਦੇਵਾਂਗਾ। ੨੨ ਮਈ ਨੂੰ ਮੈਂ ਫੇਰ ਬਾਬਾ ਜੀ ਦੇ ਵਕੀਲ ਨੂੰ ਸਦਿਆ ਤੇ ਦਸਿਆ ਕਿ ਬਾਬਾ ਜੀ ਨੇ ਕਿਤਨੀ ਗੁਸਤਾਖੀ ਕੀਤੀ ਹੈ ਜੋ ਤੋਪਾਂ ਨਹੀਂ ਘਲੀਆਂ। ਫੇਰ ਵੀ ਮੈਂ ਪਾਸ ਬਣਵਾ ਦਿਤਾ ਤਾਂ ਕਿ ਤੋਪਾਂ ਊਨੇ ਸਾਹਿਬ ਤੋਂ ਹੁਸ਼ਿਆਰ ਪੁਰ ਲਿਆਈਆਂ ਜਾਣ। ੨੩ ਤਾਰੀਖ ਤੱਕ ਕੋਈ ਨਾ ਆਇਆ, ਸੋ ਮੈਂ ਬਾਬਾ ਜੀ ਦੇ ਵਕੀਲ ਨੂੰ ਆਪਣੀ ਕਚੈਹਰੀ ਵਿਚੋਂ ਕੱਢ ਦਿਤਾ ਤੇ ਕਿਹਾ ਕਿ ਜੇ ਹੁਕਮ ੭ ਦਿਨਾਂ ਵਿਚ ਨਾ ਮਨਿਆ ਗਿਆ ਤਾਂ ਗੌਰਮਿੰਟ ਨੂੰ ਰੀਪੋਰਟ ਘਲਾਂਗਾ (ਅਗੇ ਚੱਲ ਕੇ ਲਿਖਦਾ ਹੈ) ਆਪ ਦੇ ੨ ਕਿਲੇ ਬੜੇ ਮਜ਼ਬੂਤ ਦੂਣ ਵਿਚ ਨੂਰਪੁਰ ਤੇ ਗੁਨਾਚੌਰ ਹਨ। ਮੇਜਰ ਨਿਕਲਸਨ ਨੇ ਮੈਨੂੰ ਦਸਿਆ ਹੈ ਜੋ ਇਹ ਕਿਲੇ ਬੜੇ ਮਜ਼ਬੂਤ ਹਨ। ਗੌਰਮਿੰਟ ਦੀ ਨਰਾਜ਼ਗੀ ਦੇ ਕਾਰਨ ਮੈਂ ਸਫ਼ਾਰਸ਼ ਕਰਦਾ ਹਾਂ ਜੋ ਇਹ ਕਿਲੇ ਢਾਹ ਢੇਰੀ ਕਰ ਦਿਤੇ ਜਾਣ ਤੇ ਆਪਣੇ ਕਬਜ਼ੇ ਵਿਚ ਲੈ ਕੇ ਤੋਪਾਂ ਵੀ ਖੋਹ ਲਈਆਂ ਜਾਣ। ਆਪ ਹੁਣ ਊਨੇ ਸਾਹਿਬ ਰਹਿੰਦੇ ਹਨ ਤੇ ਉਹਨਾਂ ਨੂੰ ਹੁਣ ਇਹਨਾਂ ਕਿਲਿਆਂ ਦੀ ਲੋੜ ਨਹੀਂ ਹੈ। ਮੈਂ ਇਹ ਵੀ ਦੱਸ ਦੇਵਾਂ ਜੋ ਜਲੰਧਰ ਦੁਆਬੇ ਵਿਚ ੨੦੦੦ ਘਰਾਨੇ ਬੇਦੀ ਸਾਹਿਬਜ਼ਾਦਿਆਂ ਦੇ ਹਨ ਜਿਨ੍ਹਾਂ ਦਾ ਬੇਦੀ ਬਿਕਰਮਾ ਸਿੰਘ ਵੱਡਾ ਅਤੇ ਗੁਰੂ ਮੰਨਿਆ ਜਾਂਦਾ ਹੈ। ੧੯ ਅਪਰੈਲ ਨੂੰ ਸਫ਼ਾਰਸ਼ ਕਰਦਿਆਂ ਹੋਇਆਂ ਲਿਖਿਆ ਕਿ ਬੇਦੀ ਬਿਕਰਮਾ ਸਿੰਘ ਇਕ ਬੜਾ ਵੱਡਾ ਸਿਖ ਕੌਮ ਦਾ ਪੈਰੋਕਾਰ ਹੈ। ਲੜਕੀਆਂ ਦੇ ਮਾਰਨ ਦੀ ਜੋ ਰਸਮ ਪ੍ਰਚਲਤ ਸੀ ਇਸ ਨੂੰ ਖਤਮ ਕਰਨ ਲਈ ਆਪਦੀ ਸਹਾਇਤਾ ਮੰਗੀ ਪਰ ਮਹਾਰਾਜ ਨੇ ੧੦ ਮਈ ਨੂੰ ਜਵਾਬ ਦਿਤਾ ਕਿ ਆਪ ਗੌਰਮਿੰਟ ਦੀ ਕੋਈ ਸਹਾਇਤਾ ਨਹੀਂ ਕਰ ਸਕਦੇ। ਮੈਂ ਫੇਰ ਲਿਖਿਆ ਕਿ ਉਹ ਇਕੱਠ ਕਰ ਕੇ ਪ੍ਰਚਾਰ ਕਰਨ, ਪਰ ਮੈਨੂ ਬਾਬਾ ਸਾਹਿਬ ਨੇ ਜੁਆਬ ਦੇਣ ਤੋਂ ਵੀ ਇਨਕਾਰ ਕਰ ਦਿਤਾ। ਮੈਂ ਤਾਂ ਇਹ ਜਾਣਦਾ ਹਾਂ ਕਿ ਆਪ ਬਾਬਾ ਸਾਹਿਬ ਵੀ ਵਡੇ ਭਾਰੀ ਮੁਲਜ਼ਮ ਹਨ। ਇਹਨਾਂ ਗੱਲਾਂ ਨੂੰ ਮੁਖ ਰੱਖਦੇ ਹੋਏ ਮੈਂ ਲਿਖਾਂਗਾ ਕਿ ਪੁਲੀਸ ਦੀ ਤਾਕਤਵਰ ਜਮਾਇਤ ਰੱਖੀ ਜਾਵੇ ਜੋ ਸਾਰੇ ਬਾਬਾ ਸਾਹਿਬ ਦੇ ਇਲਾਕੇ ਵਿੱਚ ਲਗਾਈ ਜਾਵੇ। ਤੇ ਮੈਨੂੰ ਇਜਾਜ਼ਤ ਦਿਤੀ ਜਾਵੇ ਕਿ ਜੇ ਬੇਦੀ ਸਾਹਿਬ ਸਾਡਾ ਸਾਥ ਨਾ ਕਰਨ ਤਾਂ ਕੁਲ ਜਾਇਦਾਦ ਜ਼ਬਤ ਕਰ ਲਈ ਜਾਵੇ ਤੇ ਜਗੀਰ ਆਪ ਨੂੰ ਵਾਪਸ ਨਾ ਦਿਤੀ ਜਾਵੇ'। ਇਹਨਾਂ ਚਿੱਠੀਆਂ ਤੋਂ ਗੌਰਮਿੰਟ ਬਰਤਾਨੀਆਂ ਦੀ ਨੀਤੀ ਤੇ ਮਹਾਰਾਜ ਦਾ ਹਠ ਤੇ ਨਾ ਝੁਕਣਾ ਸਾਫ਼ ਜ਼ਾਹਿਰ ਹੈ। ਮਹਾਰਾਜ ਤਾ ਆਪਣੇ ਆਪ ਨੂੰ ਸਿਖ ਕੌਮ ਦੇ ਕਾਇਮ ਰੱਖਣ-ਤੇ ਦੇਸ ਦੀ ਆਜ਼ਾਦੀ ਲਈ ਕੁਰਬਾਨੀ ਕਰ ਦੇਣਾ ਹੀ ਚੰਗਾ ਸਮਝਦੇ ਸਨ। ਅੰਗਰੇਜ਼ ਨੂੰ ਮੂੰਹ ਲਗਾਣਾ ਕੌਮ ਨਾਲ ਗੱਦਾਰੀ ਸੀ। ਲਾਰੰਸ ਤਾਂ ਇਤਨਾ ਬਰਖਿਲਾਫ਼ ਸੀ ਜੋ ਆਪਣੀ ਚਿੱਠੀ ੧੯ ਨਵੰਬਰ ੧੮੪੬ ਵਿੱਚ ਧਾਰਮਿਕ ਲੰਗਰ ਦੀਆਂ ਜਗੀਰਾਂ ਬਾਰੇ ਲਿਖਦਾ ਹੈ ਕਿ ਇਹ ਜਗੀਰਾਂ ਫ਼ੌਰਨ ਜ਼ਬਤ ਕਰ ਲਈਆਂ ਜਾਣ, ਕਿਉਂਕਿ ਬੇਦੀ ਸਾਹਿਬ ਹਮੇਸ਼ਾ ਸਰਕਾਰ ਨੂੰ ਜਿਸ ਵਕਤ ਵੀ ਮੌਕਾ ਮਿਲੇ ਡਮੂੰ ਵਾਂਗੂ ਡਸਨ ਲਈ ਤਿਆਰ ਰਹਿੰਦੇ ਹਨ।

ਆਪ ਦੀਆਂ ਕੁਲ ਜਗੀਰਾਂ ਜ਼ਬਤ ਕਰ ਲਈਆਂ ਤੇ ਆਪ ਨੂੰ ੨੨, ੨੫੦ ਰੁਪੈ ਤਵਾਨ ਪਾ ਦਿਤਾ ਤੇ ਆਪ ਨੂੰ ਇਹਨਾਂ ਵਿਚੋਂ ਮੰਢ, ਊਨਾ, ਸਲੋਹ ਤੇ ਤਲਹਟੀ ਵਾਪਸ ਦਿਤ ਤੇ ਇਸ ਦੇ ਜਵਾਬ ਵਿੱਚ ਆਪ ਨੇ ਇਸ ਤਰ੍ਹਾਂ ਲਿਖਿਆ ਜੋ ਵਿਦੇਸ਼ ਵਿਭਾਗ ਪੁਲੀਟੀਕਲ ਨੰ: ੨੨੪੯ ਤਾਰੀਖ ੩੧ ਦਸੰਬਰ ੧੮੪੭ ਦੀ ਚਿੱਠੀ ਵਿਚ ਇਸ ਤਰ੍ਹਾਂ ਛਪਿਆ ਪਾਇਆ ਗਿਆ।

ਮੈਂ ਊਨਾ, ਸਲੋਹ ਤੇ ਤਲਹਟੀ ਵੀ ਛਡੇ। ਮੇਰੇ ਪਾਸ ੨੨, ੨੫੦ ਰੁਪੈ ਦੇਣ ਦਾ ਕੋਈ ਪ੍ਰਬੰਧ ਨਹੀਂ ਜੇਹੜਾ ਤੁਸੀਂ ਮੰਗਦੇ ਹੋ। ਮੈਂ ਆਪ ਨੂੰ ਫੇਰ ਕਹਿੰਦਾ ਹਾਂ ਕਿ ਇਹਨਾਂ ਜਾਇਦਾਤਾਂ ਵਿਚੋਂ ਪੂਰਾ ਕਰ ਲਓ। ਮੈਂ ਤਾਂ ਇਕ ਫਕੀਰ ਆਦਮੀ ਹਾਂ ਜੋ ਮੇਰੇ ਪਾਸ ਸੀ ਸੋ ਖਰਚਿਆ ਜਾ ਚੁੱਕਾ ਹੈ। ਲੋਕ ਆਖਦੇ ਹਨ ਮੈਂ ਬੜਾ ਅਮੀਰ ਆਦਮੀ ਹਾਂ ਪਰ ਇਹ ਗਲਤ ਹੈ। ਜੋ ਹੋਣਾ ਸੀ ਸੋ ਹੋ ਚੁੱਕਾ ਹੈ। ਮੈਂ ਹੁਣ ਦੁਨੀਆਂ ਨੂੰ ਛੱਡ ਕੇ ਰੱਬ ਦਾ ਨਾਮ ਲੈਣਾ ਚਾਹੁੰਦਾ ਹਾਂ। ਮੈਂ ਆਪ ਪਾਸੋਂ ਇਹੀ ਮੰਗਦਾ ਹਾਂ ਕਿ ਜਿਥੇ ਮੈਂ ਰਹਿਣਾ ਚਾਹੁੰਦਾ ਹਾਂ ਮੈਨੂੰ ਰਹਿਣ ਦਿਓ ਤੇ ਕਿਸੇ ਨੂੰ ਮੈਨੂੰ ਤੰਗ ਨਾ ਕਰਨ ਦਿਓ। ਮੈਨੂੰ ਆਪ ਪਾਸੋਂ ਕੋਈ ਜਾਇਦਾਦ ਜਗੀਰਾਂ ਨਹੀਂ ਚਾਹੀਦੀਆਂ। ਮੇਰਾ ਧਿਆਨ ਹੁਣ ਸਤਿਗੁਰੂ ਦੇ ਚਰਨਾਂ ਵਿਚ ਹੈ।

ਮਹਾਰਾਜਾ ਬਾਬਾ ਬਿਕਰਮਾ ਸਿੰਘ ਜੀ ਨੇ ਆਪਣੀ ਤਿਆਰੀ ਅੰਗਰੇਜ਼ ਦੇ ਕੱਢਣ ਲਈ ਵੀ ਜਾਰੀ ਰਖੀ ਤੇ ਇਸ ਮੌਕੇ ਦੀ ਇਨਤਜ਼ਾਰ ਵਿਚ ਰਹੇ ਜੋ ਸਿਖ ਦਰਬਾਰ ਦਾ ਇਸ਼ਾਰਾ ਆਵੇ ਤਾਂ ਆਪ ਇਕ ਦਮ ਅੰਗਰੇਜ਼ਾਂ ਨੂੰ ਮਾਰ ਕਢਨ। ਇਸ ਕੰਮ ਨੂੰ ਪੂਰਾ ਕਰਨ ਲਈ ਆਪਣੇ ਨਾਲ ਰਾਜੇ ਅੰਬ, ਦਾਤਾਰਪੁਰ, ਮੋਹਲ ਮੋਰੀਆਂ (ਕਾਂਗੜਾ) ਸ਼ਾਮਲ ਕਰ ਲਏ।

ਸਮਾਂ ਨਜ਼ਦੀਕ ਆ ਗਿਆ ਤੇ ੧੮੪੮ ਵਿਚ ਦੂਜੀ ਸਿੱਖਾਂ ਦੀ ਲੜਾਈ ਦੀ ਤਿਆਰੀ ਹੋਈ ਤੇ ਹੇਠ ਲਿਖੀਆਂ ਚਿੱਠੀਆਂ ਸਿਖ ਦਰਬਾਰ ਵਲੋਂ ਮਹਾਰਾਜਾ ਸ਼ੇਰ ਸਿੰਘ ਤੇ ਸਰਦਾਰ ਲਾਲ ਸਿੰਘ ਦੀ ਦਸਖਤੀ ਮਹਾਰਾਜ ਬਾਬਾ ਬਿਕਰਮਾ ਸਿੰਘ ਜੀ ਵਲ ਲਿਖੀਆਂ ਹੋਈਆਂ ਅੰਗਰੇਜ਼ਾਂ ਨੇ ਪਕੜ ਲਈਆਂ, ਜਿਸ ਦਾ ਮਜ਼ਮੂਨ ਇਹ ਸੀ :—

'ਮਹਾਰਾਜ ਜੀ ਚਰਨ ਬੰਦਨਾ, ਇਸ ਵਕਤ ਖਾਲਸਾ ਪੰਥ ਆਪ ਦੀ ਸਹਾਇਤਾ ਲੋੜਦਾ ਹੈ ਤੇ ਜੋ ਆਪ ਸਾਡੇ ਗੁਰੂ ਹੋ ਆਪ ਦਾ ਹੁਕਮ ਮੰਨਣ ਨੂੰ ਤਿਆਰ ਹਾਂ। ਪਟਿਆਲੇ ਦੇ ਰਾਜੇ ਨੂੰ ਹੁਕਮ ਲਿਖ ਘਲੋ ਜੋ ਉਹ ਪੰਥ ਦਾ ਸਾਥ ਦੇਵੇ। ਮੁਲਤਾਨ ਵਿਚ ਖਾਲਸੇ ਦੀ ਜਿਤ ਹੋਈ ਹੈ। ਅੰਗਰੇਜ਼ ਨੂੰ ਹਰਾ ਦਿਤਾ ਗਿਆ ਹੈ ਤੇ ਦੁਸ਼ਮਨ ਦੀਆਂ ਤੋਪਾਂ ਖੋਹ ਲਈਆਂ ਗਈਆਂ ਹਨ। ਪਸ਼ੌਰੋਂ ਫੌਜਾਂ ਆ ਮਿਲੀਆਂ ਹਨ। ਪੌਦਿਨਦੀਆਂ ਦੀ ਫੌਜ ਤੇ ਇਲਾਹੀ ਬਖਸ਼ (ਅੰਗਰੇਜ਼ ਦੇ ਸਾਥੀ) ਜੇਲ੍ਹ ਵਿਚ ਪਾ ਦਿਤੇ ਹੋਏ ਹਨ ਤੇ ਅੰਗਰੇਜ਼ ਖੈਬਰ ਵਲ ਨਠ ਗਏ ਹਨ, ਸੁਲਤਾਨ ਮੁਹੰਮਦ ਦੇ ਆਦਮੀ ਉਹਨਾਂ ਦੇ ਪਿਛੇ ਲਗੇ ਹੋਏ ਹਨ ਤੇ ਉਮੀਦ ਹੈ ਜੋ ਉਹ ਫੜੇ ਜਾਣਗੇ।'

ਦੂਜੀ ਚਿੱਠੀ ਰਾਹੀਂ ਇਸੇ ਤਰ੍ਹਾਂ ਸੋਢੀ ਪੰਜ ਸਰਕਾਰ ਅਨੰਦਪੁਰ ਨੂੰ ਵੀ ਸੁਨੇਹਾ ਘਲਿਆ ਗਿਆ।

'ਚਰਨ ਬੰਦਨਾ, ਤੁਸੀਂ ਸਾਡੇ ਗੁਰੂ ਹੋ ਤੇ ਖਾਲਸਾ ਤੁਹਾਡੇ ਸੇਵਾਦਾਰ ਹਨ। ਖਾਲਸੇ ਨੂੰ ਸਤਿਗੁਰੂ ਨੇ ਫੇਰ ਖੜਿਆਂ ਕੀਤਾ ਹੈ। ੨ ਲਖ ਸਿੰਘਾਂ ਦੀਆਂ ਫੌਜਾਂ ਇਕੱਠੀਆਂ ਹੋ ਚੁਕੀਆਂ ਹਨ, ਸਗੋਂ

ਅਸਲ ਗਲ ਤਾਂ ਇਹ ਹੈ ਜੋ ਸਿੰਘਾਂ ਦੀ ਤਾਦਾਦ ਅਨਗਿਣਤ ਹੈ। ਤੁਸੀਂ ਵੀ ਹੁਣ ਛੇਤੀ ਕਰੋ ਤਾਂ ਆ ਕੇ ਅਗਵਾਈ ਕਰੋ। ਗੁਰੂ ਮਹਾਰਾਜ ਪਾਸ ਅਰਦਾਸ ਕਰੋ ਜੋ ਖਾਲਸੇ ਦੀ ਜਿਤ ਹੋਵੇ ਤੇ ਤੁਸੀਂ ਬਾਬਾ ਸਾਹਿਬ (ਊਨਾ ਸਾਹਿਬ) ਨਾਲ ਸ਼ਾਮਲ ਹੋ ਜਾਉ ਤਾਂ ਕਿ ਕੌਮ ਦੀ ਜਿਤ ਹੋਵੇ।

ਮੁਲਤਾਨ ਵਿਚ ਕੋਈ ਫਰੰਗੀ ਨਹੀਂ ਰਹਿ ਗਿਆ। ਰਾਜਾ ਗੁਲਾਬ ਸਿੰਘ ਦੀਆਂ ਫੌਜਾਂ ਸਾਡੇ ਨਾਲ ਆ ਮਿਲੀਆਂ ਹਨ ਤੇ ਕੁਝ ਦਿਨਾਂ ਵਿਚ ਅਸੀਂ ਸਭ ਕੁਝ ਫਤਹਿ ਕਰ ਲਵਾਂਗੇ।

ਮਹਾਰਾਜਾ ਪਟਿਆਲੇ ਨੂੰ ਲਿਖੋ ਕਿ ਉਹ ਸਿਖ ਹੈ ਤੇ ਫਰੰਗੀਆਂ ਨੂੰ ਹਿੰਦੁਸਤਾਨ ਵਿਚੋਂ ਕਢ ਦੇਵੇ। ਉਸ ਨੂੰ ਲਿਖੋ ਜੋ ਪੰਥ ਦਾ ਝੰਡਾ ਝੁਲਾਵੇ ਤੇ ਖਾਲਸੇ ਨਾਲ ਆ ਸ਼ਾਮਲ ਹੋਵੇ।

ਮਹਾਰਾਜ ਨੂੰ ਇਹਨਾਂ ਚਿੱਠੀਆਂ ਦਾ ਪਤਾ ਲਗ ਚੁਕਾ ਹੋਵੇਗਾ, ਜਾਂ ਹੋਰ ਚਿੱਠੀਆਂ ਮਿਲ ਗਈਆਂ ਹੋਣਗੀਆਂ। ਸੋ ਇਹ ਚਿਠੀਆਂ ਤਾਂ ਅੰਗਰੇਜ਼ਾਂ ਰਾਹ ਵਿਚ ਹੀ, ਜੇਹੜਾ ਏਲਚੀ ਲੈ ਕੇ ਆਇਆ ਸੀ, ਖੋਹ ਲਈਆਂ ਸਨ।

ਉਸ ਵਕਤ ਦਾ ਹੁਸ਼ਿਆਰਪੁਰ ਦੇ ਡਿਪਟੀ ਕਮਿਸ਼ਨਰ (ਰੋਬਰਟ ਕਰਸਟ) ਨੇ ਆਪ ਦੇ ਬਾਰੇ ਵਿਚ ਆਪਣੀ ਚਿੱਠੀ ਨੰ: ੩੯੯ ਤਾਰੀਖ ੨੮ ਦਸੰਬਰ ੧੮੪੮ ਜੌਨ ਲਾਰੰਸ ਵਲ ਇਸ ਤਰ੍ਹਾਂ ਲਿਖਿਆ ਸੀ।

ਸੋਢੀ ਸਾਧੂ ਸਿੰਘ ਦਾ ਨੌਕਰ ਚਿੰਤਪੁਰਨੀ ਤੋਂ ਪਕੜਿਆ ਗਿਆ ਹੈ। ਉਹ ਆਪਣੇ ਆਪ ਨੂੰ ਮੂਲ ਚੰਦ ਦਾ ਏਲਚੀ ਦਸਦਾ ਹੈ। ਇਹ ਰਾਜਾ ਅੰਬ ਤੇ ਦਾਤਾਰ ਪੁਰ ਨੂੰ ਵੀ ਆਪਣੀ ਵਫ਼ਾਦਾਰੀ ਦਾ ਸਬੂਤ ਦਿੰਦਾ ਹੈ। ਫੇਰ ਮੈਂ (ਡਿਪਟੀ ਕਮਿਸ਼ਨਰ) ਦਖਣ ਚਲਾ ਗਿਆ ਤੇ ਊਨੇ ਸਾਹਿਬ ਪਹੁੰਚ ਗਿਆ। ਇਹ ਸਾਰੀਆਂ ਸਾਜ਼ਸ਼ਾਂ ਦਾ ਗੜ੍ਹ ਹੈ। ਤਸੀਲਦਾਰ ਅੰਬ ਤੇ ਗੜ੍ਹਸ਼ੰਕਰ, ਥਾਨੇਦਾਰ ਊਨਾ ਸਾਹਿਬ ਤੇ ਹੋਰ ਐਥੇ ਦੇ ਲੋਕੀਂ ਦਸਦੇ ਹਨ ਕਿ ਬਾਬਾ ਬਿਕਰਮਾ ਸਿੰਘ ਜੀ ਬੇਦੀ ਆਪਣੀ ਫੌਜ ਦੀ ਪੂਰੀ ਤਿਆਰੀ ਕਰ ਰਹੇ ਹਨ ਤੇ ਆਪਣੇ ਏਲਚੀ ਪਿੰਡਾਂ ਵਿਚ ਘਲ ਰਹੇ ਹਨ ਕਿ ਅੰਗਰੇਜ਼ ਦਾ ਰਾਜ ਖਤਮ ਹੋ ਜਾਣਾ ਹੈ। ਆਪ (ਬਾਬਾ ਸਾਹਿਬ) ਦੀ ਪੂਰੀ ਤਿਆਰੀ ਹੈ ਸਿਰਫ ਮੌਕਾ ਲਗਣ ਦੀ ਇੰਤਜ਼ਾਰ ਹੈ। ਜੇਕਰ ਬਾਬਾ ਸਾਹਿਬ ਨੇ ਹੀ ਕਲਿਆਂ, ਆਪਣੀ ਬਗ਼ਾਵਤ ਕਰਨ ਦਾ ਨੁਕਸਾਨ ਉਠਾਣਾ ਹੁੰਦਾ ਤਾਂ ਠੀਕ ਸੀ, ਪਰ ਇਸ ਦਾ ਨਤੀਜਾ ਇਹ ਹੋਵੇਗਾ ਜੋ ਕੁਲ ਇਲਾਕੇ ਦੀ ਜਨਤਾ ਜੋ ਵਿਰੁਧ ਹਨ ਨੁਕਸਾਨ ਉਠਾਨਗੇ। ਮੇਰੀ ਸਫਾਰਸ਼ ਹੈ ਜੋ ਬਾਬਾ ਬਿਕਰਮਾ ਸਿੰਘ ਜੀ ਨੂੰ ਫੌਰਨ ਊਨਾ ਸਾਹਿਬ ਛਡ ਕੇ ਹਰਦਵਾਰ ਚਲੇ ਜਾਣ ਦਾ ਹੁਕਮ ਦਿਤਾ ਜਾਵੇ ਤੇ ਸਾਡੇ ਕੋਲ ਆਪਣਾ ਹੁਕਮ ਮਨਾਉਣ ਲਈ ਫੌਜ ਮੇਜਰ ਵੀਲਰ ਦੀ ਕਾਫੀ ਤਦਾਦ ਵਿਚ ਮੌਜੂਦ ਹੈ। ਅਸੀਂ ਆਪ ਨੂੰ ਗੁਸਤਾਖ਼ ਬਣਾ ਦਿਤਾ ਹੈ, ਜਿਸ ਨੂੰ ਆਪਣੀ ਜ਼ਿੰਦਗੀ ਦੀ ਵੀ ਪ੍ਰਵਾਹ ਨਹੀਂ ਤੇ ਕੋਈ ਹੈਰਾਨੀ ਦੀ ਗਲ ਨਾ ਹੋਵਗੀ, ਜੇ ਬਾਬਾ ਸਾਹਿਬ ਮੁੜ ਕੇ ਦੇਸ਼ ਦਾ ਰਾਜ ਕਾਇਮ ਕਰਨ ਦੀ ਕੋਸ਼ਿਸ਼ ਕਰਨਗੇ। ਜਿਸ ਦਾ ਨਤੀਜਾ ਇਹ ਹੋਵੇਗਾ ਕਿ ਬੜਾ ਕੁਸ਼ਤੋਖੂਨ ਹੋਵੇਗਾ।

ਅਗੇ ਚਲ ਕੇ ਪਤਾ ਲਗਾ ਕਿ ਸੋਢੀ ਜੋਧ ਸਿੰਘ, ਸੁੰਦਰ ਸਿੰਘ ਤੇ ਰਾਮ ਸਿੰਘ, ਬੇਦੀ ਸਾਹਿਬ ਨਾਲ ਮਿਲ ਕੇ ਬੰਦੇ ਭਰਤੀ ਕਰ ਰਹੇ ਹਨ। ਬਗ਼ਾਵਤ ਵਿਚ ਇਹਨਾਂ ਸੱਜਣਾਂ ਦਾ ਬੜਾ ਨੁਕਸਾਨ ਹੋਵੇਗਾ ਜੋ ਬਾਬਾ ਸਾਹਿਬ ਦਾ ਨਹੀਂ ਹੋਵੇਗਾ, ਕਿਉਂਕਿ ਬਾਬਾ ਸਾਹਿਬ ਨੇ ਸਰਕਾਰ ਕੋਲੋਂ

ਕੋਈ ਵੀ ਜਗੀਰ ਲੈਣ ਤੋਂ ਇਨਕਾਰ ਕਰ ਦਿਤਾ ਹੈ। ਇਸ ਲਈ ਉਮੀਦ ਕੀਤੀ ਜਾਂਦੀ ਹੈ ਜੋ ਇਹ ਸੱਜਣ ਤਾਂ ਸੋਚ ਸਮਝ ਕੇ ਚਲਣਗੇ।

ਇਨ੍ਹਾਂ ਸੱਜਣਾਂ ਨੂੰ ਦੂਨ ਵਿਚੋਂ ਕਢ ਲਿਆ ਜਾਵੇ ਤਾਂ ਸ਼ਾਂਤੀ ਵਰਤ ਜਾਵੇਗੀ।

ਜੈਸਾ ਕਿ ਅਗੇ ਦਸਿਆ ਗਿਆ ਹੈ ਮਹਾਰਾਜ ਬਾਬਾ ਬਿਕਰਮਾ ਸਿੰਘ ਜੀ ਨੇ ਨਾਲ ਰਾਜੇ ਅੰਮਬ, ਦਾਤਾਰਪੁਰ, ਮੈਹਲ ਮੋਰੀਆਂ (ਕਾਂਗੜਾ) ਸ਼ਾਮਲ ਕਰਕੇ ਬਗ਼ਾਵਤ ਦੇ ਯਤਨ ਕੀਤੇ। ਉਧਰੋਂ ਪਠਾਨਕੋਟ ਤੇ ਸਿੰਘਾਂ ਨੇ ਚੜ੍ਹਾਈ ਕੀਤੀ ਤੇ ਨਾਲ ਹੀ ਐਥੇ ਮਹਾਰਾਜ ਨੇ ਅੰਗਰੇਜ਼ ਦੀ ਪੁਲਸ ਊਨਾ ਸਾਹਿਬ ਤੇ ਨੂਰਪੁਰ ਦੇ ਥਾਣੇ ਕਾਠ ਮਾਰ ਦਿਤੇ ਤੇ ਜਾ ਕੇ ਫੌਜਾਂ ਸਮੇਤ ਚੀਨੀ ਘਾਟੀ ਦਾ ਦਰਾ ਮਲ ਲਿਆ ਜਿਸ ਰਸਤੇ ਅੰਗਰੇਜ਼ ਦੀ ਚੜਣ ਦੀ ਉਮੀਦ ਸੀ ਤੇ ਇਧਰ ਅੰਮਬ ਵਾਲੇ ਪਾਸੇ ਰਾਜੇ ਹੋ ਗਏ। ਇਹ ਜਾਣਦਿਆਂ ਹੋਇਆ ਜੋ ਅੰਗਰੇਜ਼ ਦੀ ਮਹਾਰਾਜ ਦੇ ਸਾਹਮਣੇ ਪੇਸ਼ ਨਾ ਚਲੇਗੀ, ਸੋ ਅੰਗਰੇਜ਼ ਨੇ ਸਿਧੀ ਚੀਨੀ ਘਾਟੀ ਤੇ ਚੜ੍ਹਾਈ ਕਰਨ ਦੀ ਬਜਾਏ ਪਹਿਲਾਂ ਰਾਜਿਆਂ ਨੂੰ ਕਮਜ਼ੋਰ ਜਾਣਦਿਆਂ ਹੋਇਆਂ, ਉਹਨਾਂ ਤੇ ੩-੧੨-੪੮ ਨੂੰ ਚੜ੍ਹਾਈ ਕਰ ਦਿਤੀ ਤੇ ਕੁਲ ਇਲਾਕਾ ਤਲਹੱਟੀ ਪਹਾੜ ਸ਼ਵਾਲਕ ਤੇ ਤਲਾਈ ਦੀ ਧਾਰ ਵਿਚ ਫਤਹਿ ਕਰ ਲਿਆ ਤੇ ਰਾਜ ਪਕੜ ਕੇ ਨਜ਼ਰਬੰਦ ਕਰ ਦਿਤੇ। ਹੋਰ ਚਿੱਠੀਆਂ ਤੋਂ ਜ਼ਾਹਰ ਹੈ ਕਿ ਜਿਸ ਵਕਤ ਆਪਣੇ ਸਾਥੀਆਂ ਦਾ ਹਾਲ ਸੁਣਿਆ ਤਾਂ ਮਹਾਰਾਜ ਨੇ ਆਪਣੀਆਂ ਫ਼ੌਜਾਂ ਲੈ ਕੇ, ਸਿਧੇ ਦਰਿਆ ਬਿਆਸ ਪਾਰ ਕੀਤਾ ਤੇ ਸਿੰਘਾਂ ਦੀਆਂ ਫ਼ੌਜਾਂ ਵਿਚ ਜਾ ਸ਼ਾਮਲ ਹੋਏ।

੫-੧੨-੪੮ ਨੂੰ ਅੰਗਰੇਜ਼ਾਂ ਨੇ ਊਨੇ ਸਾਹਿਬ ਕਿਲੇ ਤੇ ਕਬਜ਼ਾ ਕਰ ਲਿਆ ਤੇ ਜੌਨ ਲਾਰਿੰਸ ਨੇ ੫-੧੨ ਦੀ ਚਿੱਠੀ ਵਿਚ ਲਿਖਿਆ ਜੋ ਹੁਣ ਉਹ ਕਿਲਾ ਢਾਹ ਢੇਰੀ ਕਰ ਦੇਵੇਗਾ। ਕਿਲੇ ਪਹਿਲਾਂ ਢਾਹ ਢੇਰੀ ਕਰ ਦਿਤੇ ਗਏ ਤੇ ਲੁਟ ਮਚਾ ਕੇ ਊਨੇ ਸਾਹਿਬ ਤੇ ਕਬਜ਼ਾ ਕਰ ਲਿਆ, ਪਰ ਮਹਾਰਾਜ ਆਪ ਦੇ ਹੱਥ ਨਾ ਲਗੇ।

੧੮੪੮ ਦੀ ਲੜਾਈ ਸਿੰਘਾਂ ਦੀ ਬੜੀ ਜ਼ਬਰਦਸਤ ਹੋਈ। ਅੰਗਰੇਜ਼ ਦਾ ਮੂੰਹ ਤਾਂ ਖੂਬ ਮੋੜਿਆ ਪਰ ਹੋਣੀ ਬੜੀ ਡਾਢੀ ਸੀ, ਅੰਗਰੇਜ਼ ਦੀ ਤਾਕਤ ਜ਼ਿਆਦਾ ਹੋਣ ਕਰ ਕੇ ਤੇ ਸਾਡੇ ਇਲਾਕੇ ਵਿਚ ਚੁਗ਼ਲਖੋਰਾਂ ਦੀ ਤਾਦਾਦ ਜ਼ਿਆਦਾ ਸੀ। ਸੋ ਅੰਗਰੇਜ਼ ਜਿਤਿਆ ਤੇ ਸਿੰਘਾਂ ਨੂੰ ਸ਼ਿਕੱਸਤ ਹੋਈ। ਕੁਲ ਆਗੂ ਫੜ ਲਏ ਗਏ ਤੇ ਮਹਾਰਾਜ ਨੂੰ ਫੜ ਕੇ ਅੰਮ੍ਰਿਤਸਰ ਨਜ਼ਰਬੰਦ ਕਰ ਦਿਤਾ, ਜਿਥੇ ਆਪ ੧੬ ਅਗਸਤ ੧੮੬੨ ਨੂੰ ਪ੍ਰਲੋਕ ਸਿਧਾਰ ਗਏ, ਪਰ ਆਪ ਦਾ ਅਜ ਵੀ ਨਾਮ ਜ਼ਿੰਦਾ ਹੈ। ਆਪ ਦੀ ਸਮਾਧੀ ਅਜੇ ਵੀ ਢਾਬ ਬਸਤੀ ਰਾਮ ਅੰਮ੍ਰਿਤਸਰ ਵਿਚ ਕਾਇਮ ਹੈ। ਇਕ ਅੰਗਰੇਜ਼ ਆਪ ਦੇ ਬਾਰੇ ਵਿਚ ਕੁਲ ਰਾਜਸੀ ਹਾਲਤ ਦਸਦਾ ਹੋਇਆ ਇਸ ਤਰ੍ਹਾਂ ਲਿਖਦਾ ਹੈ—

ਹਿਜ਼ ਐਕਸੀਲੈਂਸੀ ਵਾਇਸਰਾਏ ਬੇਦੀ ਬਿਕਰਮਾ ਸਿੰਘ ਜੀ ਦੇ ਖ਼ਾਨਦਾਨ ਤੋਂ ਪੂਰੇ ਵਾਕਿਫ਼ ਹਨ। ਆਪ ਗੁਰੂ ਨਾਨਕ ਦੇਵ ਜੀ ਦੀ ਸੰਤਾਨ ਵਿਚੋਂ ਹਨ। ਜਦੋਂ ਇਲਾਕਾ ਜਲੰਧਰ ਡਵੀਜ਼ਨ ਅੰਗਰੇਜ਼ ਨੇ ਫਤ ਕਰ ਲਿਆ, ਤਾਂ ਉਸ ਵੇਲੇ ਆਪ ਦੇ ਪਾਸ ੧੧੭ ਪਿੰਡ ਕਬਜ਼ੇ ਵਿਚ ਸਨ ਤੇ ਆਪ ਨੂੰ ਉਸ ਵੇਲੇ ਦੋ ਲਖ ਰੁਪਏ ਦੀ ਆਮਦਨ ਸੀ। ਇਹ ਇਲਾਕੇ ਆਪ ਨੂੰ ਆਪ ਦੇ ਸੇਵਕਾਂ ਵਲੋਂ ਦਿਤੇ ਹੋਏ ਸਨ, ਜਿਨ੍ਹਾਂ ਵਿਚੋਂ ਮਹਾਰਾਜਾ ਰਣਜੀਤ ਸਿੰਘ ਵੀ ਇਕ ਸੀ। ਆਪ ਨੇ ਆਜ਼ਾਦੀ ਲਈ

ਬਗ਼ਾਵਤ ਕੀਤੀ, ਜਿਸ ਦੀ ਵਜ੍ਹਾ ਕਰਕੇ ਆਪ ਦਾ ਕੁਲ ਇਲਾਕਾ ਜ਼ਬਤ ਕਰ ਲਿਆ ਗਿਆ ਤੇ ਆਪ ਨੂੰ ਅੰਮ੍ਰਿਤਸਰ ਨਜ਼ਰਬੰਦ ਕਰ ਦਿਤਾ ਗਿਆ। ਆਪ ਨੂੰ ਜਗੀਰ ਪੇਸ਼ ਕੀਤੀ ਗਈ, ਪਰ ਆਪ ਨੇ ਲੈਣ ਤੋਂ ਇਨਕਾਰ ਕੀਤਾ ਤੇ ਅੰਗਰੇਜ਼ ਪਾਸੋਂ ਜਾਗੀਰ ਲੈਣੀ ਬੇਇਜ਼ਤੀ ਸਮਝੀ। ਇਸ ਮਾਨੇਵਰ ਤੇ ਤਾਕਤਵਰ ਖਾਨਦਾਨ ਦੇ ਇਹ ਹਾਲਾਤ ਹਨ, ਜਿਹੜਾ ਗੁਰਬਤ ਤਾਈਂ ਪੁਜਾ ਦਿਤਾ ਗਿਆ। ਇਹ ਠੀਕ ਹੈ ਜੋ ਇਹਨਾਂ ਦੀ ਬਗ਼ਾਵਤ ਸਜ਼ਾ ਦਾ ਮੂਲ ਬਣੀ, ਪਰ ਦੁਨੀਆਂ ਦੇ ਅਸੂਲਾਂ ਨੂੰ ਮੁਖ ਰਖਦੇ ਹੋਏ ਜ਼ਰੂਰੀ ਹੈ ਕਿ ਇਸ ਖਾਨਦਾਨ ਦਾ ਨੁਮਾਇੰਦਾ ਹਮੇਸ਼ਾਂ ਇਨਾ ਉੱਚਾ ਉਠਾਇਆ ਜਾਵੇ ਜੋ ਹਮੇਸ਼ਾਂ ਹਕੂਮਤ ਦਾ ਮੁਹਤਾਜ ਨ ਰਹੇ।

ਅੰਗਰੇਜ਼ ਦੇ ਰਾਜ ਵਿਚ ਆਪ ਦਾ ਇਤਿਹਾਸ ਅੰਗਰੇਜ਼ ਦੀ ਕੁਟਲ ਨੀਤੀ ਕਰਕੇ ਨਾ ਪ੍ਰਗਟ ਹੋਇਆ, ਪਰ ਅਜ ਸੰਗਤਾਂ ਅਗੇ ਰਖਿਆ ਜਾਂਦਾ ਹੈ। ਅੰਗਰੇਜ਼ ਨਹੀਂ ਸੀ ਚਾਹੁੰਦਾ ਜੋ ਇਹ ਇਤਿਹਾਸ ਸਿਖ ਸੰਗਤਾਂ ਅਗੇ ਪ੍ਰਗਟ ਕਰਕੇ ਆਪਣੀਆਂ ਨੀਹਾਂ ਨੂੰ ਕਮਜ਼ੋਰ ਲਵੇ। ਇਸ ਵਾਸਤੇ ਇਹ ਇਤਿਹਾਸ ਖੁਫੀਆ ਦਫ਼ਤਰ ਵਿਚ ਰਖਿਆ ਜਾਂਦਾ ਸੀ, ਜੋ ਅਜ ਖੋਜ ਤੋਂ ਬਾਅਦ ਪ੍ਰਗਟ ਕੀਤਾ ਗਿਆ ਹੈ। ਖੋਜ ਅਜੇ ਬਾਕੀ ਹੈ ਜੋ ਅਗਲੇ ਗੁਰਪੁਰਬਾਂ ਤੇ ਪ੍ਰਗਟ ਕਰਨ ਦਾ ਯਤਨ ਕੀਤਾ ਜਾਵੇਗਾ।

ਆਪ ਬੜੇ ਅਣਖੀਲੇ ਬਾਬੇ ਸਨ ਜਿਨ੍ਹਾਂ ਪੰਥ ਤੇ ਮੁਲਕ ਤੋਂ ਕੁਰਬਾਨ ਹੋਣਾ ਹੀ ਮੁਨਾਸਬ ਸਮਝਿਆ ਤੇ ਅੰਗਰੇਜ਼ ਦੀ ਗੁਲਾਮੀ ਕਬੂਲ ਨਾ ਕੀਤੀ। ਅੰਗਰੇਜ਼ ਦੀ ਕੁਟਲ ਨੀਤੀ ਤਾਕਤ ਦੇ ਜ਼ੋਰ ਜ਼ਰੂਰ ਕਾਮਯਾਬ ਹੋਈ, ਪਰ ਅਣਖੀਲੇ ਬਾਬਾ ਜੀ ਨੂੰ ਨਾ ਝੁਕਾ ਸਕੀ। ਆਪ ਦੇ ਘਰਾਣੇ ਨੂੰ ਗੁਰਬਤ ਤਾਈਂ ਪੁਚਾਇਆ ਤੇ ਅੰਗਰੇਜ਼ ਨੇ ਇਸ ਸਿੰਘਾਂ ਦੇ ਗੁਰੂ ਘਰਾਣੇ ਨੂੰ ਮਲੀਆਮੇਟ ਕਰਨ ਦੀ ਕੋਸ਼ਸ਼ ਪੂਰੀ ਕੀਤੀ, ਪਰ ਇਹ ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਦੀ ਗੱਦੀ ਸਦਾ ਕਾਇਮ ਰਹਿਣ ਵਾਲੀ ਸੀ ਤੇ ਆਪ ਦੀ ਕਿਰਪਾ ਦਆਰੇ ਉਸੇ ਤਰ੍ਹਾਂ ਅਜ ਵੀ ਦਿਨ ਦੁਗਨੀ ਤੇ ਰਾਤ ਚੋਗਨੀ ਤਰੱਕੀ ਕਰ ਰਹੀ ਹੈ। ਸਮਾਂ ਬੀਤਦਿਆਂ ਪਤਾ ਨਹੀਂ ਲਗਦਾ। ਸੂਰਜ ਦੇ ਅੱਗੇ ਵੀ ਕਈ ਵਾਰ ਬੱਦਲ ਛਾ ਜਾਂਦੇ ਹਨ, ਪਰ ਜਦੋਂ ਹਟਦੇ ਹਨ ਤਾਂ ਖੂਬ ਚਮਕਦਾ ਹੈ। ਹੁਣ ਵੀ ਸੰਗਤਾਂ ਦੀ ਅਸ਼ੀਰਵਾਦ ਨਾਲ, ਇਸ ਘਰਾਣੇ ਨੂੰ ਸ੍ਰੀ ਹਜ਼ੂਰ ਬਾਬਾ ਸ਼ਾਹਿਬ ਸਿੰਘ ਜੀ ਦੇ ਜ਼ਮਾਨੇ ਦੇ ਧਾਰਮਿਕ ਰੁਤਬੇ ਤੇ ਹੀ ਪਹੁੰਚਾਣਾ ਜ਼ਰੂਰੀ ਸਮਝਿਆ ਜਾਂਦਾ ਹੈ ਤੇ ਉਮੀਦ ਹੈ ਕਿ ਇਹ ਆਪ ਦੀ ਗੁਰ ਗੱਦੀ ਇਹ ਸੇਵਾ ਕੁਝ ਸਾਲਾਂ ਵਿਚ ਪੂਰੀ ਕਰ ਸਕੇਗੀ ਤੇ ਸੰਗਤਾਂ ਵੀ ਤਨ ਮਨ ਦੁਆਰਾ ਪ੍ਰੇਮ ਪਿਆਰ ਵਧਾਣ ਦੀ ਕੋਸ਼ਿਸ਼ ਕਰਨ, ਤਾਂ ਕਿ ਉਹ ਵੀ ਉਹਨਾਂ ਹੀ ਚੜ੍ਹਦੀਆਂ ਕਲਾਂ ਵਿਚ ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਦੇ ਜ਼ਮਾਨੇ ਵਾਲਾ ਰੁਤਬਾ ਹਾਸਲ ਕਰ ਸਕਣ। ਅਜ ਸਾਡੇ ਦੇਸ਼ ਦਾ ਲਹੂ ਚੂਸਨ ਵਾਲੇ ਅੰਗਰੇਜ਼ ਦਾ ਬੋਰੀਆ ਬਿਸਤਰਾ ਗੋਲ ਹੋ ਚੁਕਾ ਹੈ ਅਤੇ ਦੇਸ ਆਜ਼ਾਦ ਹੈ। ਇਧਰ ਵੀ ਬਾਬੇ ਜੀ ਦੀ ਮਿਹਰ ਅਤੇ ਪ੍ਰੇਰਨਾ ਦਵਾਰਾ ਆਪ ਦੇ ਲੰਗਰ ਮੁੜ ਉਸੇ ਤਰ੍ਹਾਂ ਖੋਲ੍ਹ ਦਿਤੇ ਗਏ ਹਨ ਅਤੇ ਆਸ ਹੈ ਕਿ ਗੁਰੂ ਬਾਬਾ ਮੁੜ ਆਪਣੇ ਲੰਗਰ ਦੇ ਪ੍ਰਤਾਪ ਨੂੰ ਉਸੇ ਤਰ੍ਹਾਂ ਪ੍ਰਗਟਾਇਗਾ।

ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੰਤਾਨ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਪ੍ਰਚਾਰ ਦੀ ਲੜੀ ਚਲਾਈ ਉਸ ਨੂੰ ਕਾਇਮ ਰੱਖਣਾ ਹੀ ਇਸ ਘਰਾਣੇ ਦਾ ਕਰਤਬ ਹੈ। ਇਸ ਕਰਤਵ ਦੀ, ਬਾਵਜੂਦ ਮੁਸ਼ਕਲਾਂ ਤੇ ਰਾਜਸੀ ਰੁਕਾਵਟਾਂ ਦੇ, ਪੂਰਨ ਪਾਲਣਾ ਕੀਤੀ ਜਾਂਦੀ ਰਹੀ ਹੈ। ਏਸੇ ਇਤਿਹਾਸ ਤੋਂ ਜ਼ਾਹਿਰ ਹੈ ਤੇ ਅਗੇ ਨੂੰ ਭੀ ਅਰਦਾਸ ਹੈ ਜੋ ਗੁਰਬਾਣੀ ਦਾ ਪ੍ਰਚਾਰ ਏਸੇ ਤਰ੍ਹਾਂ ਕਰਨ

ਦਾ ਸਤਿਗੁਰੂ ਤੇ ਸਾਧ ਸੰਗਤ ਬਲ ਬਖਸ਼ੀ ਰਖੇ। ਇਸ ਕਰਤਵ ਨੂੰ ਪਾਲਣਾ ਹੀ ਸਾਡਾ ਧਰਮ ਹੈ। ਤੇ ਆਓ ਸਾਧ ਸੰਗਤ ਜੀ ਅੱਜ ਅਸੀ ਇਕੱਠੇ ਹੋ ਕੇ ਅਰਦਾਸ ਕਰੀਏ ਜੋ ਸਤਿਗੁਰੂ ਨਾਨਕ ਦੇਵ ਆਪਣੀ ਬਖਸ਼ਸ਼ ਕਰਨ ਤੇ ਇਸ ਧਰਮ ਪ੍ਰਚਾਰ ਦੀ ਜੋ ਬਹੁਤ ਸਾਰੀ ਅਜੇ ਕਮੀ ਹੈ ਓਸ ਨੂੰ ਪੂਰਾ ਕਰ ਸਕੀਏ, ਤੇ ਆਪਣੇ ਧਰਮ ਨੂੰ ਚੜ੍ਹਦੀਆ ਕਲਾ ਵਿੱਚ ਲੈ ਜਾਈਏ। ਸਾਨੂੰ ਕਿਸੇ ਵਿਅਕਤੀ ਦੀ ਓਟ ਲੈਣ ਦੀ ਲੋੜ ਹੈ ਤੇ ਅੱਜ ਕਲਜੁਗ ਵਿੱਚ ਓਟ ਗੁਰੂ ਗਰਥ ਸਾਹਿਬ ਦੀ ਹੀ ਲੈਣੀ ਪ੍ਰਧਾਨ ਹੈ ਜਿਨ੍ਹਾਂ ਨੂੰ ਅਸੀਂ ਦਸਾਂ ਪਾਤਿਸ਼ਾਹੀਆਂ ਦਾ ਸਰੂਪ ਸਮਝਦੇ ਹਾਂ। ਤੇ ਇਸੇ ਲਈ ਇਸ ਧਰਮ ਪ੍ਰਚਾਰ ਦੀ ਲੜੀ ਨੂੰ ਚਲਾਣ ਲਈ ਆਪ ਦੇ ਮਹਾਨ ਪਵਿੱਤਰ ਅਖੰਡ ਪਾਠਾਂ ਦੀ ਓਟ ਲਈ ਜਾਂਦੀ ਹੈ। ਸਤਿਗੁਰੂ ਆਪਣੀਆਂ ਬਖਸ਼ਸ਼ਾਂ ਕਰਨਗੇ ਤੇ ਇਸ ਮੁਰਾਦ ਨੂੰ ਪੂਰਾ ਕਰਨਗੇ। "ਇਹੀ ਸਾਡਾ ਕਰਤਵ ਤੇ ਮਿਸ਼ਨ ਹੈ।" ਸਤਿਗੁਰੂ ਬਲ ਬਖਸ਼ ॥

# ਅਸਲ ਫ਼ਸਲ

## ਗੋਸ਼ਟਿ ਗੁਰੂ ਬਾਬੇ ਨਾਨਕ ਜੀ ਕੀ (ਪਿਤਾ ਕਾਲੂ ਨਾਲ)

[ਜਨਮਸਾਖੀ ਬਾਬਾ ਮੇਹਰਬਾਨ ਜੀ ਸੰਦੀ]

(ਸੰਪਾਦਕ– ਪ੍ਰੋ: ਕ੍ਰਿਪਾਲ ਸਿੰਘ ਜੀ)

ਜਬ ਬਤੀਸ ਬਰਸ ਕਾ ਹੋਆ ਗੁਰੂ ਬਾਬਾ ਨਾਨਕੁ ਜੀ ਤਬ ਏਕ ਦਿਨਿ ਨਗਰਿ ਤਲਵੰਡੀ ਪੰਜਾਬ ਕੀ ਧਰਤੀ ਮਾਤਾ ਕੇ ਘਰਿ ਥਾ। ਤਬ ਬਹੁਤੁ ਪ੍ਰੀਤਿ ਗੁਰੂ ਬਾਬੇ ਨਾਨਕ ਜੀ ਕਉ ਪਰਮੇਸੁਰ ਕੇ ਨਾਵ ਕੀ ਉਪਜੀ, ਸੈਸਾਰ ਕੀ ਕਿਰਤਿ ਕੰਮ ਤੇ ਰਹਿ ਗੈਆ, ਲਾਗਾ ਪਰਮੇਸੁਰ ਕੀ ਭਗਤਿ ਕਰਣੈ, ਗੋਬਿੰਦ ਜੀ ਕੰਉ ਲਾਗਾ ਸਿਮਰਣੈ। ਤਬ ਮਾਤਾ ਪਿਤਾ ਕੰਮ ਕਰਾਇਆ ਚਾਹਹਿ ਅਰੁ ਗੁਰੂ ਬਾਬੇ ਨਾਨਕ ਜੀ ਸੰਉ ਕਿਛੁ ਕਹਿ ਭੀ ਨ ਸੰਕਹੀ ਜਿ ਕੰਮੁ ਕਿਰਤਿ ਕਿਛੁ ਤੂੰ ਕਰੁ ਅਰੁ ਸਬਬੀ ਸਬਬੀ ਆਖਿ ਭੀ ਕਰਾਇਆ ਚਾਹਹਿ। ਤਬ ਗੁਰੂ ਬਾਬੇ ਕਉ ਪਿਤਾ ਕਾਲੂ ਵੇਦੀ ਕਹਿਆ ਜਿ, "ਬਚਾ ਨਾਨਕਾ! ਅਜੁ ਜੇ ਤੂ ਕਿਛੁ ਟਹਲ ਕਰਹਿ ਤਉ ਭਲਾ ਕਰਹਿ"। ਕਹੈ, "ਬਾਬਾ ਜੀ! ਕੇਹੀ ਟਹਲ ਹੈ?" "ਹਲਾਂ ਪਾਸਿ ਜਾਇ ਖੜਾ ਹੋਹਿ, ਹਲ ਕਿਛੂ ਮੰਗਿ ਮੰਗਿ ਲੀਤੇ ਹੈਨਿ, ਖਸਮਾ ਬਗੈਰਿ ਹਾਲੀ ਕੰਮ ਕਰਦੇ ਨਾਹੀ। ਬਚਾ! ਜੇ ਤੂੰ ਬਿੰਦਕ ਜਾਇ ਖੜਾ ਹੋਵਹਿ ਤਾਂ ਕੰਮੁ ਚਲੈ, ਮੇਰਾ ਜਾਣੁ ਹੋਦਾ ਨਾਹੀ"। ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਬਾਬਾ ਜੀ! ਹਲ ਜਿ ਤੁਸੀ ਵਾਹਿਦੇ ਹਹੁ, ਏਸ ਦਾ ਹਾਲਾ ਤਾ ਦੀਬਾਨੁ ਲਏਗਾ ਕਿ ਨਾ ਲਏਗਾ?" ਕਹੈ, "ਬਚਾ! ਦੀਬਾਨੁ ਹਾਲਾ ਲਏਗਾ"। ਕਹੈ, 'ਬਾਬਾ ਜੀ! ਮਸਕਤਿ ਅਸੀ ਕਰਹਿ ਅਤੇ ਹਾਲਾ ਦੀਬਾਨ ਲਏ, ਸੁ ਏਤ ਟਹਲੈ ਹਉ ਨਾਹੀ ਜਾਦਾ। ਪਣੁ ਜੇ ਹਾਲਾ ਦੀਬਾਨੁ ਨਾ ਲਈ ਤਾਂ ਹੰਉ ਜਾਈ।' ਕਹੈ, 'ਬਚਾ! ਹਾਲਾ ਤਾਂ ਨ ਲਈਐ ਜੇ ਦੀਬਾਨ ਦੀਅਹੁ ਦਰਗਾਹਹੁ ਲਿਖਾਇਆਂ ਜਿ ਭਾਈ ਵਾਹੀ ਇਨਾਮਿ ਛੁਟੀ, ਤਾਹੀ ਹਾਲਾ ਨਾ ਲਈਐ।' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਬਾਬਾ ਜੀ! ਪਿਛਿ ਏਵ ਮੈ ਕਿਉ ਜਾਉ ਇਸੁ ਕਾਮ ਕੰਉ?' ਤਬ ਗੁਰੂ ਬਾਬੇ ਨਾਨਕ ਜੀ ਇਸੇ ਹੀ ਪਰਥਾਇ ਸਲੋਕੁ ਕੀਆ ਜਿ :—

ਫਸਲਿ ਅਹਾੜੀ ਏਕੁ ਨਾਮੁ, ਸਾਵਣੀ ਸਚੁ ਨਾਉ ॥
ਮੈ ਮਹਦੂਦੁ ਲਿਖਾਇਆ ਖਸਮੈ ਕੈ ਦਰਿ ਜਾਇ ॥
ਦੁਨੀਆ ਕੇ ਦਰ ਕੇਤੜੇ, ਕੇਤੇ ਆਵਹਿ ਜਾਹਿ ॥
ਕੇਤੇ ਮੰਗਹਿ ਮੰਗਤੇ, ਕੇਤੇ ਮੰਗਿ ਮੰਗਿ ਜਾਹਿ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜੇ, 'ਬਾਬਾ ਜੀ ! ਮੈਂ ਸਾਵਣੀ ਅਹਾੜੀ ਦਾ ਹਾਲਾ ਬਕਸਾਇ ਆਵਾਂਗਾ, ਮਹਦੂਦ ਲਿਖਾਇ ਲੈ ਆਵਾਂਗਾ ।' ਤਬ ਦਾਦੇ ਕਾਲੂ ਕਹਿਆ ਜਿ, 'ਬਾਬਾ ਸੋ ਕਵਣੁ ਦਰੁ, ਕਉਣੁ ਦਰਗਾਹ ਜਿਸ ਥਾਵਹੁ ਤੂ ਲਿਖਵਾਇ ਲੈ ਆਵਹਿਗਾ ?' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਬਾਬਾ ਜੀ ! ਅਹਾੜੀ ਦਾ ਫਸਲੁ ਮੇਰਾ ਇਕ ਨਾਮੁ ਪਰਮੇਸੁਰ ਕਾ ਅਰੁ ਸਾਵਣੀ ਕਾ ਫਸਲੁ ਮੇਰਾ ਏਹੁ ਜੇ ਮੁਖਹੁ ਸਚੁ ਬੋਲੀ, ਸਚੁ ਨਾਮੁ ਸਿਮਰੀ । ਸਿ ਏਹੁ ਮੇਰਾ ਸਾਵਣੀ ਕਾ ਫਸਲੁ ਹੈ । ਏਕੁ ਮਹਦੂਦੁ ਐਸਾ ਸਾਹਿਬ ਦੀ ਦਰਗਾਹ ਲਿਖਾਇਆ ਹੈ ਅਰੁ ਜੇ ਏਹੁ ਖੇਤ੍ਰੀ ਨ ਕਰੈ ਸੋ ਕਿਆ ਵਢ ਅਰੁ ਖਲਵਾੜੇ ਕਿ ਘਤੇ । ਹੋਰੁ ਸਭਿ ਮੰਗਤੇ ਹੈ ਮਰੇ ਖਸਮ ਕੇ ਦਰਿ, ਮੰਗਿ ਖਾਤੇ ਹੈ, ਤਿਨ ਕਾ ਕਿਆ ਨਾਉ ਹੈ, ਏਹੁ ਤਉ ਕਿਛੁ ਨਾਹੀ ਜਿਨਹੁ ਦੀਬਾਨਹੁ ਪਾਸਿ ਜਾਇ ਕਰ ਕਹਉ ਜਿ ਮਹਦੂਦੁ ਦੇਹੁ । ਬਿਨਾ ਪਰਮੇਸੁਰ ਤੇ ਹੋਰੁ ਕਵਣੁ ਹੈ ਜੋ ਮਹਦੂਦੁ ਦੇਇ ?' ਤਬ ਗੁਰੂ ਬਾਬੇ ਕਉ ਦਾਦੇ ਕਾਲੂ ਕਹਿਆ ਜਿ, "ਬਚਾ ਨਾਨਕਾ ! ਜੇ ਤੁਧੁ ਦਰਗਾਹਹੁ ਇਨਾਮੁ ਪਾਇਆ ਤਾਂ ਅਸੀਂ ਸਭੇ ਨਿਹਾਲੁ ਹੋਵਹਿਗੇ । ਅਸਾਡੀ ਦੀਨ ਦੁਨੀਆਂ ਭੁਖ ਉਤਰੀ ।' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਸੁਨਿਹੋ ਬਾਬਾ ਜੀ ! ਜਿ ਕੋਈ ਤੁਮਾਰਾ ਸਹਲੰਗੀ ਹੋਇਗਾ ਤਿਸੁ ਕੀ ਭੀ ਭੁਖ ਜਾਇਗੀ ।' ਬੋਲਹੁ ਭਾਈ ਜੀ ਵਾਹੁਗੁਰੂ ।

### ਸਲੋਕੁ ।

ਉਹੀ ਦੇਇ ਉਹੁ ਦਿਲਾਵੈ ॥ ਤਿਉ ਤਿਉ ਕਰੈ ਜਿ ਕਰਤੇ ਭਾਵੈ ॥
ਨਾਹੀ ਕੋਈ ਤਿਸੈ ਦੇ ਦਾਵੈ ॥ ਨਾਨਕ ਦਾਸੁ ਤਿਸ ਦੇ ਗੁਨ ਗਾਵੈ ॥੧॥

ਬੋਲਹੁ ਭਾਈ ਵਾਗੁਰੂ, ਧਨੁ ਗੁਰੂ, ਸਤਿਗੁਰੂ । ਰਾਮੁ ਸਤਿ, ਗੁਰੂ ਸਤਿ, ਸਤਿਨਾਮੁ ਕਰਤਾ ਪੁਰਖੁ ਸਤਿਗੁਰੂ ਪ੍ਰਸਾਦਿ ॥ ੨੩ ॥

## ਗੁਰੂ ਨਾਨਕ ਦੇਵ ਜੀ ਸੁਲਤਾਨ ਪੁਰ ਨੂੰ

### ਗੋਸਟਿ ਗੁਰੂ ਬਾਬਾ ਨਾਨਕ ਜੀ ਕੀ

ਤਬ ਗੁਰੂ ਬਾਬੇ ਨਾਨਕ ਜੀ ਕਾ ਬਹਣੋਈ ਥਾ ਜੈਰਾਮੁ ਉਪਲੁ, ਓਹੁ ਖਾਨ ਪੁਰ ਰਹਦਾ ਥਾ, ਦਉਲਤ ਖਾਨ ਕਾ ਚਾਕਰੁ ਥਾ । ਦਉਲਤ ਖਾਨ ਲੋਦੀ ਕਾ ਓਹੁ ਮੋਦੀ ਥਾ । ਪਣੁ ਖਰਾ ਭਲਾ ਥਾ, ਦਉਲਤ ਖਾਨ ਕਾ ਇਤਬਾਰੀ ਥਾ । ਤਿਨਿ ਸੁਣਿ ਪਾਇਆ ਜੋ ਨਾਨਕ ਜੀ ਘਰ ਕਾ ਕਾਮ ਛੋਡਿਆ ਹੈ । ਉਹੁ ਉਦਾਸੁ ਹੋਇ ਰਹਿਆ ਹੈ । ਘਰਿ

ਜੀਉ ਨਾਨਕ ਜੀ ਕਾ ਟਿਕਤਾ ਨਾਹੀ। ਤਬ ਉਨਿ ਜੈ ਰਾਮ ਕਹਿ ਭੇਜਿਆ, ਆਪਣੇ ਨਫਰ ਹਥਿ ਕਿਤਾਬਤ ਲਿਖਿ ਭੇਜੀ ਦਾਦੇ ਕਾਲੂ ਨੋ ਜਿ, "ਮੈ ਸੁਣਿਆ ਹੈ ਜਿ ਨਾਨਕੁ ਜੀ ਬਿਰਕਤੁ ਹੋਆ ਹੈ ਸੈਸਾਰ ਤੇ, ਨਾਨਕ ਜੀ ਕਉ ਤੁਸੀ ਮੇਰੈ ਪਾਸਿ ਭੇਜਿ ਦੇਹੁ ਜਿ ਨਾਨਕ ਜੀ ਕਾ ਜੀਉ ਲਗੈ ਹਮ ਸਾਥਿ! ਨਾਨਕ ਜੀ ਕਾ ਮੇਤੈ ਸਾਥਿ ਬਹੁਤੁ ਇਕਲਾਸੁ ਹੈ। ਮੇਰੇ ਸਾਥ ਇਸ ਕਾ ਜੀਉ ਲਗੈਗਾ। ਤਬ ਏਕ ਚੋਰੀ ਦਾਦੇ ਕਾਲੂ ਨੋ ਜੈ ਰਾਮਿ ਭੇਜੀ ਜਿ, 'ਨਾਨਕੁ ਜੀ ਨੋ ਮੇਰੈ ਪਾਸਿ ਭੇਜਣਾ', ਇਕ ਕਿਤਾਬਤ ਜੈ ਰਾਮਿ ਬਾਬੇ ਨਾਨਕ ਜੀ ਕਉ ਭੇਜੀ ਜਿ, 'ਜੀ ਅਸਾਡੇ ਜੀ ਬਹੁਤ ਚਾਹ ਹੈ ਤੁਸਾਡੇ ਦਰਸਨ ਦੀ, ਤੁਸਾਂ ਅਸਾਂ ਉਪਰਿ ਕਿਰਪਾ ਕਰਿ ਕੈ ਦਰਸਨੁ ਦੇਵਣਾ, ਪਰਮੇਸ਼ਰ ਕੇ ਨਮਿਤ ਅਸਾਂ ਪਾਸਿ ਆਵਣਾ।" ਤਬ ਦਾਦੇ ਕਾਲੂ ਭੀ ਭਲਾ ਮਨਾਇਆ। ਅਰੁ ਬਾਬੇ ਨਾਨਕ ਜੀ ਕੇ ਜੀ ਪਾਸਿ ਬਸੀ "ਜਿ ਜਾਈਐ"। ਜੋ ਬਸੀ ਜਿ ਕਿਛੁ ਰੁਜਗਾਰੁ ਕੇ ਮਿਲਣੁ ਕੀ ਸੁਖ ਕੈ ਵਾਸਤੇ? ਜੀ ਨਾ ਬਸੀ; ਪਣੁ ਲੇਖੁ ਪਰ ਗਇਆ, ਆਇ ਲੇ ਚਲਿਆ ਸੰਜੋਗੁ। ਤਬ ਗੁਰੂ ਬਾਬਾ ਨਾਨਕੁ ਜੀ ਸੁਲਤਾਨ ਪੁਰ ਕਉ ਚਲਿਆ। ਦਾਦੇ ਕਾਲੂ ਪਹੁਚਾਇਆ, ਜੋੜੇ ਸੀਵਾਏ, ਘੋੜੇ ਪਹੁਚਾਏ; ਜਿ ਘੋੜੇ ਦੁਇ ਕੋਤਲ ਇਕ ਹੇਠਿ ਦੁਇ ਊਠ ਅਸਬਾਬ ਨੋ, ਤੰਬੂ, ਸਰਾਇਚੇ, ਵਿਛਾਵਣ, ਕਨਾਤਾਂ, ਅਸਬਾਬ, ਕਪੜੇ ਹੰਢਵਾਈਆ ਲਦਣੈ ਨੋ ਨਫਰ ਸਾਥਿ ਮਿਲੇ ਖਰਚੀ ਰੁਪਯੇ ਦੰਮ ਸਾਥ ਮਿਲੈ! ਦਸ ਅਸਵਾਰ ਸਾਥਿ ਚਲੇ, ਗੁਰੂ ਬਾਬੇ ਕੈ ਸਾਥਿ, ਸੁਲਤਾਨਪੁਰ ਨਗਰ ਕਉ ਚਲੇ। ਤਬ ਗੁਰੂ ਬਾਬੇ ਪਾਸ ਤੇ ਨਗਰ ਕੇ ਲੋਕ ਬਿਦਾ ਹੋਇ ਗਏ। ਅਰੁ ਜਿਤਨੇ ਬੇਦੀ ਥੇ, ਤਾਏ, ਪਿਤੀਏ, ਭਾਈ-ਭਤੀਜੇ ਸਭਿ ਬਿਦਾ ਭਏ। ਤਬ ਗੁਰੂ ਬਾਬੇ ਨਾਨਕ ਜੀ ਸਾਥਿ ਅਗੇ ਹੀ ਬਲਿਪਣ ਮੈ ਭੀ ਸਾਥੇ ਖੇਲਤਾ ਮਰਦਾਨਾ ਡੂਮੁ ਕਲਾਲਾਂ ਕਾ ਤਲਵੰਡੀ ਰਾਇ ਭੋਐ ਕੀ ਰਹਦਾ, ਰਬਾਬੁ ਵਜਾਇਦਾ, ਨਾਮਾ ਕੰਬੀਰ ਤਿਲੋਚਨ ਰਵਿਦਾਸ ਧਨੇ ਬੇਣੀ ਕੇ ਪਦੇ ਗਾਵਤਾ। ਗੁਰੂ ਬਾਬੇ ਨਾਨਕ ਜੀ ਕਾ ਜੀਉ ਉਸ ਹੀ ਸਾਥਿ ਲਗਤਾ। ਸਾਰੇ ਲੋਕੁ ਸੈਸਾਰ ਤੇ ਜਿਤਨਾ ਤਲਵੰਡੀ ਬਸਤਾ ਆਪਣਾ ਪਰਾਇਆ ਥਾ ਤਿਤਨਿਆਂ ਸਾਥਿ ਤੇ ਗੁਰੂ ਬਾਬਾ ਨਾਨਕੁ ਕਾ ਜੀਉ ਮਰਦਾਨੇ ਸਾਥਿ ਲਗਤਾ! ਤਬ ਮਰਦਾਨੇ ਕਉ ਗੁਰੂ ਬਾਬੇ ਸਾਥਿ ਲਿਆ। ਤਬ ਅਵਰੁ ਲੋਕ ਬਾਬੇ ਜੀ ਸਾਥਿ ਤੇ ਬਿਦਾ ਹੋਏ। ਕਈਕ ਲੋਕ ਜਿਤਨੇ ਸਾਥਿ ਥੇ ਮਾਤਾ ਪਿਤਾ ਥੇ ਤੇ ਅਗੈ ਅਭੜ ਵੇਜਣ ਕਉ ਸਾਥਿ ਚਲੈ। ਗੁਰੂ ਬਾਬੇ ਨਾਨਕੁ ਜੀ ਅੰਦਰਿ ਵਿਦਾ ਕਰ ਗੈਆ। ਸ੍ਰੀ ਚੰਦੁ ਲਖਮੀ ਦਾਸੁ ਪੈਰੀ ਪਾਇ ਕਰਿ ਦਾਈ ਲੈ ਖੜੀ ਹੋਈ। ਦਾਈ ਕਉ ਆਗਿਆ ਹੋਈ ਜਿ ਏਨਾ ਕਉ ਤੂੰ ਆਪਣੈ ਡੇਰੇ ਲੈ ਜਾਹਿ। ਤਬ ਦਾਈ ਸਿਰੁ ਨਿਵਾਇ ਕਰਿ ਬਾਲਕਾਂ ਕਉ ਡੇਰੈ ਲੇ ਗਈ। ਤਬ ਮਾਤਾ ਘੁੰਮੀ ਮੂਲੇ ਧੀ ਚੋਣੀ, ਗੁਰੂ ਬਾਬੇ ਨਾਨਕ ਕੀ ਇਸਤ੍ਰੀ ਪੈਰੀ ਪੜੀ। ਗੁਰੂ ਬਾਬੇ ਕਹਿਆ ਜਿ, "ਪਰਮੇਸੁਰ ਅਰਾਧਣਾ, ਚਿੰਤਾ ਨਾਹੀ ਕਰਣੀ, ਅਸੀ ਝਬ ਹੀ ਆਵਹਿਗੇ"। ਤਬ ਮਾਤਾ ਘੁੰਮੀ ਬੈਰਾਗੁ ਲਗੀ ਕਰਣ ਤਬ ਗੁਰੂ ਬਾਬੇ ਨਾਨਕ ਜੀ ਕਹਿਆ "ਏ ਪਰਮੇਸੁਰ ਕੀ ਪਿਆਰੀ! ਤੂ ਬੈਰਾਗੁ ਕਿਉ ਕਰਦੀ ਹੈ ਅਸੀ ਫਿਰਿ ਝਬ ਹੀ ਆਵਹਿਗੇ।" ਤਬ ਘੁੰਮੀ ਕਹਿਆ ਜਿ "ਜੀ, ਜਾ ਤੂ ਐਥ ਸਹਿ ਤਾ ਅਸਾਨੂ ਮੁਹਿ ਨ ਲਾਇਦੋਹੀ, ਹੁਣਿ ਤੂ ਓਥੇ ਗਏ ਤੇ ਕਿਆ ਆਵਹਿ?" ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਪਰਮੇਸੁਰ ਦੀ ਪਿਆਰੀਐ! ਐਥੈ ਹੋਦੇ ਤੁਸਾ ਨੋ ਕਿਆ ਕਰਦੇ, ਚਾਰਿ ਦਿਨ ਉਥਾਊ ਹੀ ਜਾਇ ਬੈਠਹਿ।" ਤਬ ਘੁੰਮੀ ਕਹਿਆ ਜਿ, "ਜੀ, ਜਾ ਤੂ ਐਥੇ ਸਹਿ ਤਾ ਹਉ ਜਾਣਦੀ ਜਿ ਦੀਨ ਦੁਨੀਆਂ ਦੀ ਪਾਤਸਾਹੀ ਮੈਨੂੰ ਹੀ ਹੈ। ਹੁਣ ਮੇਰੈ ਭਾਣੈ ਸਾਰਾ ਸੈਸਾਰੁ ਉਜਾੜਿ ਹੈ, ਮੇਰੈ ਸੈਸਾਰੁ ਕਿਤੁ ਕੰਮਿ ਹੈ, ਤੁਧੁ ਬਿਨੁ ਜੀ! ਮੇਰਾ ਕੋਈ

ਨਾਹੀ" । ਤਬ ਇਤਨੇ ਕਹਣੇ ਸਿਉ ਗੁਰੂ ਬਾਬਾ ਨਾਨਕੁ ਜੀ ਮਿਹਰਵਾਨੁ ਹੋਆ । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜਾਹਿ ਘੁੰਮੀਏ ! ਦੀਨ ਦੁਨੀਆਂ ਦੀ ਪਾਤਿਸਾਹੀ ਤੁਧ ਨੋ ਹੋਈ ।" ਤਬ ਫੇਰਿ ਮਾਤਾ ਜੀ ਕਹਿਆ ਜਿ, "ਜੀ, ਮੈ ਦੀ ਅਤੈ ਦੁਨੀਆ ਕਿ ਕਰਣੇ ਹੈਨਿ, ਮੇਰੇ ਕੰਮਿ ਤੂਹੈ ਹੈ । ਨਾ ਹਉ ਦੀਨ ਦੀ ਭੁਖੀ ਹਾਂ ; ਦੀਨ ਦੁਨੀਆਂ ਦੀ ਭੁਖੀ ਹਾਂ—ਮੈਂ ਤੇਰੇ ਦਰਸਨ ਦੀ ਭੁਖੀ ਹਾਂ, ਮੈਨੋ ਜੀ ਤੂ ਨਾਲੇ ਲੈ ਚਲੁ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਦੇਖੁ, ਹੁਣਿ ਜਾਦੇ ਹਹ, ਜਬ ਕਿਛੁ ਰੁਜਗਾਰੁ ਹੋਵੈਗਾ ਤਾ ਤੇਰੈ ਤਾਈ ਸਦਾਇ ਲਈਗਾ । ਤਬ ਘੁੰਮੀ ਬੋਲੀ ਜਿ, "ਜੀ, ਤੈ ਮੇਰੀ ਕਿਆ ਪੜੀ ਹੈ ਜਿ ਤੂ ਮੈਨੋ ਸਦਾਇ ਲਹਿ, ਮੇਰਾ ਕਿ ਬਿਚੁ ਹੈ ਜਿ ਤੂੰ ਮੈਨੋ ਸਦਾਇਹਿ, ਪਣੁ ਤੂ ਪਰਮੇਸੁਰ ਕਾ ਵਚਨੁ ਦੇਹਿ ਜਿ ਭਰੋਸਾ ਹੋਵੈ ਤੇਰੇ ਵਚਨਿ ਕਰਿ ਕਰਿ" । ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, "ਜਾਹਿ ਮੂਲੋ ਧੀਏ ! ਮੇਰਾ ਵਚਨੁ ਹੈ ਤਨੋ ਸਦਾਇ ਲਈਗਾ, ਕੈ ਮੈ ਆਵਾਂਗਾ" । ਤਤ ਮਾਤਾ ਘੁੰਮੀ ਗੁਰੂ ਬਾਬੇ ਨਾਨਕ ਜੀ ਕਉ ਚਰਨ ਬੰਦਨਾ ਕਰੀ ਅਰੁ ਬੇਨਤੀ ਕਰੀ । ਚਰਨ ਬੰਦਨਾ ਕਰਿ ਕਰਿ ਮਾਤਾ ਘੁੰਮੀ ਬਿਦਾ ਭਈ । ਗੁਰੂ ਬਾਬਾ ਜੀ ਬਾਹਰਿ ਆਏ । ਤਬ ਗੁਰੂ ਬਾਬ ਨਾਨਕ ਜੀ ਅਵਰ ਲੋਕ ਜੁ ਥੇ ਨਗਰ ਕੇ ਤਿਨਾ ਸਾਥਿ ਬਿਦਾ ਕਰੀ । ਤਬ ਮਾਤਾ ਘੁੰਮੀ ਨਮਸਕਾਰੁ ਕੀਆ ਅਰੁ ਮਾਤਾ ਪਿਤਾ ਅਸੀਰਬਾਦੁ ਦੀਆ ਜਿ, " ਬਚਾ ! ਤੇਰਾ ਭਲਾ ਹੋਇ । ਪਰਮੇਸੁਰ ਤੈਨੋ ਸਿਧੀ ਪਾਏ" । ਮਾਤਾ ਪਿਤਾ ਕੇ ਜੀ ਬਣੀ ਜਿ, "ਐਥੇ ਉਦਾਸੁ ਵਾਸੁ ਰਹਦਾ ਹੈ, ਮਤੁ ਉਥੈ ਜੀਉ ਨਾਨਕ ਕਾ ਲਗੈ । ਜਿਤੁ ਜਾਇ ਤਿਉ ਭਲਾ ਹੋਇ" । ਤਬ ਗੁਰੂ ਬਾਬੇ ਨਾਨਕ ਚਰਨ ਬਦਨਾ ਕਰੀ ਮਾਤਾ ਪਿਤਾ ਕਉ, ਚਰਨ ਬੰਦਨਾ ਕਰਿ ਕਰਿ ਫੇਰਿ ਨਮਸਕਾਰੁ ਕੀਆ । ਤਬ ਮਾਤਾ ਪਿਤਾ ਲੋਕੁ ਕੁਟਬ ਸਭੁ ਬਿਦਾ ਹੂਏ ।

ਗੁਰੂ ਬਾਬਾ ਨਾਨਕੁ ਜੀ ਘੋੜੇ ਅਸਵਾਰੁ ਹੋਆ, ਸੁਲਤਾਨ ਪੁਰ ਕਉ ਚਲੇ । ਮਜਲ ਦਰਿ ਮਜਲ ਚਲਤੇ ਚਲਤੇ ਬਾਬਾ ਨਾਨਕੁ ਜੀ ਸੁਲਤਾਨ ਪੁਰਿ ਆਏ । ਪੰਤੀਸ ਬਰਸਾਂ ਕਾ ਅਰੁ ਛਿਆਂ ਸਾਢਿਆਂ ਮਾਹਾਂ ਦਾ ਜਬ ਹੋਆ ਤਬ ਆਇ ਜੈ ਰਾਮ ਨੋ ਮਿਲੇ । ਜੈ ਰਾਮੁ ਮਤ੍ਰੇਹਾਂ ਆਇ ਮਿਲਿਆ, ਰਾਮ ਰਾਮ ਕਰਿ ਕੈ ਗਲਿ ਮਿਲੇ । ਜੈ ਰਾਮਿ ਗਲਿ ਮਿਲਿ, ਸੁਖੁ ਪੁਛਿ ਕਰਿ ਘਰ ਲੇ ਆਇਆ । ਵਿਛਾਵਣੇ ਵਿਛਾਏ, ਆਇ ਘਰ ਬੈਠਾ । ਅਗਲੀ ਪਿਛਲੀ ਬਾਤ ਪੂਛ ਕਰਿ ਨਿਸਾ ਕੀਨੀ । ਪਰਸਾਦੁ ਜੇਵਿਆ, ਅਸਾਇਸ ਕਰਿ ਕਰਿ ਸੋਏ । ਪ੍ਰਾਤ ਸਮੇ ਗੁਰੂ ਬਾਬੇ ਨਾਨਕ ਜੀ ਸੁਲਤਾਨ ਪੁਰਿ ਪਛਮ ਕੀ ਦਿਸਾ ਕੀ ਤਰਫ ਆਇ ਬਾਹਰਿ ਇਸਨਾਨੁ ਕੀਆ, ਦਰੀਆਵ ਉਪਰਿ । ਬਹੁੜਿ ਇਸਨਾਨੁ ਕਰਿ ਤਿਲਕੁ ਚੜਾਇ ਕਰਿ , ਕਪੜੇ ਪਹਰਿ ਕਰਿ ਆਇ ਡੇਰੈ ਬੈਠੇ । ਜੈ ਰਾਮੁ ਭੀ ਇਸਨਾਨੁ ਕਰਿ ਕਰਿ, ਤਰਪਣੁ ਗਾਇਤ੍ਰੀ ਪੜਿ ਕਰਿ, ਤਿਲਕੁ ਚੜਾਇ ਕਰਿ ਕਪੜੇ ਪਹਰਿ ਕਰਿ ਆਇ ਬਾਬੇ ਨਾਨਕ ਜੀ ਕਉ ਮਿਲਿਆ, ਰਾਮ ਰਾਮ ਕਰੀ । ਗੁਰੂ ਬਾਬੇ ਨਾਨਕ ਜੀ ਭੀ ਬਹੁਤੁ ਆਦਰੁ ਕੀਆ, ਉਠਿ ਖੜੇ ਹੋਏ । ਤਬ ਜੈ ਰਾਮ ਕਹਿਆ ਜਿ, "ਬੈਠੀਐ ਜੀ, ਬੈਠੀਐ ।" ਜੈ ਰਾਮੁ ਬਾਬਾ ਨਾਨਕ ਜੀ ਬੈਠਿ ਗਏ, ਬੈਠ ਕਰਿ ਕਹਿਆ ਜੈ ਰਾਮ ਜਿ, "ਨਾਨਕ ਜੀ ! ਇਉਂ ਬਣਤੀ ਹੈ ਜਿ ਰੁਜਗਾਰੁ ਭੀ ਹੋਇ ਅਰੁ ਸਿਰਿ ਕਾਰਿ ਭੀ ਹੋਇ, ਕਿਉ ਜਿ ਬਡੇ ਆਦਮੀ ਸਿਉ ਕੋਈ ਅਸਨਾਉ ਹੋਤਾ ਹੈ ਜਿ ਤਿਸ ਕਾ ਰੁਜਗਾਰੁ ਭੀ ਹੋਤਾ ਹੈ, ਸੈਸਾਰ ਕੈ ਵਿਖੇ ਸ੍ਰੀਕਾਰੁ ਭੀ ਹੋਤਾ ਹੈ ਜਿ ਫਲਾਨਾ ਫਲਾਨੇ ਕਾ ਅਸਨਾਉ ਹੈ ਕਿ ਚਾਕੁਰੁ ਹੈ ; ਏਹੁ ਬਡਾ ਆਦਮੀ ਹੈ—ਚਾਰਿ ਕੰਮ ਹਮਾਰੇ ਸਵਾਰੇਗਾ, ਕੈ ਏਕ ਦਿਨਿ ਕਮ ਆਵੇਗਾ । ਲੋਕਾ ਮਾਹਿ ਸ੍ਰੀ ਕਾਰੁ ਹੋਤਾ ਹੈ । ਅਰੁ ਏਹੁ ਪਾਤਸਾਹ ਕਾ ਦਰਬਾਰੁ ਹੈ, ਇਕ ਟਹਲ ਹਵਾਲੇ ਹੋਇ

ਓਹਿ ਉਸ ਹੀ ਟਹਲ ਮਹਿ ਨਿਹਾਲੁ ਹੋਇ ਜਾਤੇ ਹੈ। ਤੁਮਰੀ ਮਨਸਾ ਕਿਉ ਹੈ ? ਜੇ ਤੁਮਰੀ ਇਛਾ ਹੋਇ ਬੈਠੇ ਅਸਾਇਸਿ ਕਰਹੁ ਤਉ ਹਮਰਾ ਸਿਰੁ ਤੁਮਾਰੇ ਪਾਵ, ਬੈਠੇ ਅਸਾਇਸ ਕਰਹੁ। ਅਰੁ ਜੇ ਕਿਛੁ ਰੁਜਗਾਰੁ ਭੀ ਕਰੀਐ ਤਉ ਏਕ ਬਾਰ ਦਵਲਤ ਖਾਨ ਕਉ ਮਿਲੀਐ, ਜੇ ਕਿਛ ਰੁਜਗਾਰੁ ਭੀ ਕਰੀਐ।' ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਭਲਾ ਹੋਇ ਜਿਉ ਤੁਮਰੀ ਆਗਿਆ ਹੈ ਤਿਵ ਕਰਹੁ ਰੁਜਗਾਰੁ ਕਰਣਹਾਰਾ ਆਪੇ ਹੈ, ਜੋ ਕਿਛੁ ਉਸੁ ਕਰਣਾ ਹੈ ਤਿਉ ਹੀ ਕਰਹਿਗੇ ਹਮਿ. ਪਣੁ ਜੀ ਏਕ ਬਾਰਿ ਮਿਲਿਆ ਚਾਹੀਐ'। ਕਹੈ, 'ਸਹੀ'। ਕਹੈ 'ਸਹੀ'। ਤਬ ਜੈਰਾਮਿ ਬਾਬੇ ਨਾਨਕ ਕਉ ਬੈਠਾਇ ਕਰਿ ਜਾਇ ਦਵਲਤ ਖਾਨ ਕਉ ਮਿਲਿਆ, ਮਿਲਿ ਕਰਿ ਅਰਜੁ ਕੀਆ ਅਰ ਪਸਤੋ ਮਹਿ ਸਮਝਾਇਆ 'ਜਿ, 'ਜੀ, ਏਕ ਮੇਰਾ ਸਾਕੁ ਹੈ ਅਰੁ ਮਰਦਾਨਾ ਆਦਮੀ ਹੈ, ਖੂਬੁ ਲਾਇਕੁ ਹੈ। ਮੁਹੀਮ ਸਰਿ ਕਰਣਹਾਰਾ ਹੈ; ਜੇ ਹੁਕਮੁ ਹੋਵੈ ਤਾ ਪਾਵ ਦੇਖੈ'। ਤਬ ਖਾਨ ਕਹਿਆ ਜਿ, 'ਵਾਹੁ ! ਵਾਹੁ ! ਬਹੁਤੁ ਖੂਬੁ, ਬੁਲਾਈਐ"। ਤਬ ਜੇ ਰਾਮੁ ਗੁਰੂ ਬਾਬੇ ਨਾਨਕ ਜੀ ਕਉ ਆਇ ਮਿਲਿਆ, ਮਿਲਿ ਕਰਿ ਕਹਿਆ ਜਿ, 'ਜੀ, ਚਲੀਐ ਅਰੁ ਕਿਛੁ ਪੇਸਕਸੀ ਕੀਚੈ'। ਕਹੈ, 'ਜੀ, ਭਲਾ ਹੋਇ'। ਏਕ ਕੋਤਲੀ ਪਾਕ ਐਰਾਕੀ ਘੋੜਾ ਥਾ ਗੁਰੂ ਬਾਬੇ ਨਾਨਕ ਜੀ ਕਾ, ਓਹੁ ਸਵਾਰਿ ਪਹਿਰਾਇ ਕਰਿ ਪੇਸ ਕਸੀ ਕਉ ਕੀਆ ਅਰੁ ਰੁਪਯੇ ਪਰਕਾਲੇ ਪੇਸਕਸੀ ਕਉ ਕੀਏ। ਤਬ ਦਿਨ ਚੜਤੇ ਸਾਥਿ ਗੁਰੂ ਬਾਬਾ ਨਾਨਕੁ ਜੀ ਦਵਲਤ ਖਾਨ ਨੂੰ ਮਿਲਿਆ, ਪੇਸਕਸੀ ਗੁਦਰਾਨੀ। ਤਬ ਗੁਰੂ ਬਾਬੇ ਨਾਨਕ ਜੀ ਕੀ ਸੂਰਤਿ ਦੇਖ ਕਰਿ ਦਵਲਤ ਖਾਨੁ ਲੋਦੀ ਬਹੁਤੁ ਖੁਸੀ ਹੋਇ ਗਇਆ। ਦਵਲਤ ਖਾਨਿ ਕਹਿਆ ਜਿ, 'ਵਾਹੁ ਵਾਹੁ ਖੁਦਾਇ ! ਤੇਰੀ ਪੈਦਾਇਸਿ, ਤੂ ਵਾਹੁ ਵਾਹੁ ! ਐ ਜੈ ਰਾਮੁ !'

ਕਹੈ, 'ਜੀਵੈ ਖਾਨੁ'। 'ਈਂ ਮਰਦ (ਰਾ) ਨਾਮੁ ਚੀਸਤ ?' 'ਖਾਨ ਜੀ ਸਲਾਮਤਿ ! ਨਾਨਕੁ ਅਸਤ ਈਂ ਮਰਦ ਨਾਮੁ'। ਕਹੈ, 'ਜੈ ਰਾਮ ! ਈਂ ਮਰਦੁ ਖੁਦਾਈ ਸੂਰਤਿ ਨਜ਼ਰਿ ਆਵਤਾ ਹੈ, ਨੇਕ ਖੁਦਾਇ ਕਾ ਹੈ। ਜੈਸਾ ਤੂ ਕਹਤਾ ਥਾ ਤਿਸ ਤੀ ਭੀ ਬਲਕਿ ਜਾਜਤਿ ਹੈ। 'ਖਾਨ ਜੀ ਸਲਾਮਤਿ ! ਗਰੀਬ ਤੁਮਾਰਾ ਹੈ, ਤੂੰ ਗਰੀਬੁ ਨਿਵਾਜੁ ਹੈ' ਤਬ ਖਾਨ ਕਹਿਆ ਜਿ, 'ਐ ਜੈਰਾਮ ! ਖੁਦਾਇ ਭਲਾ ਕਰੈਗਾ, ਏਸ ਕਉ ਖਦਾਇ ਨਿਵਾਜੈਗਾ ਅਰੁ ਜੈਸੀ ਬਰਖਸਤਿ ਹਮ ਥੇ ਹੋਇ ਆਵੈਗੀ ਤੈਸੀ ਤਕਸੀਰ ਨ ਕਰਹਗੇ। 'ਨਾਨਕ ਕੈ ਤਾਈ ਸਰੁਪਾਓ ਦੇਹੁ'। ਤਬ ਸੁਨਹਰੀ ਸਰੁਪਾਉਂ ਆਇਆ, ਦਵਲਤ ਖਾਨਿ ਅਣਾਇ ਕਰਿ ਬਾਬੇ ਜੀ ਕਉ ਪਹਿਰਾਇਆ। ਤਬ ਖਾਨਿ ਕਹਿਆ, 'ਜਿਤਨੀ ਮੇਰੀ ਏਹੁ ਸਰਕਾਰ ਹੈ ਤਿਤਨੀ ਸਭੁ ਨਾਨਕ ਜੀ ਕੈ ਹਵਾਲੈ ਕਰਹੁ'। ਜਿਤਨੀ ਬਿਸਾਤਿ ਮੇਰੀ ਹੈ ਏਤਨੇ ਕਾ ਸਾਮਾ ਨਾਨਕ ਜੀ ਕੈ ਹਵਾਲੇ ਹੋਇ। ਜਿਤਨੀ ਸਰਕਾਰ ਹੈ ਏਤਨੀ ਕਾ ਖਰਚੁ ਸਭ ਕਾ ਨਾਨਕ ਕੇ ਹਥਿ ਥਿਚੁ ਕਰਿ ਹੋਇ'। ਤਬ ਜੇਰਾਮ ਤਸਲੀਮ ਕਰੀ। ਗੁਰੂ ਬਾਬੇ ਨਾਨਕ ਜੀ ਭੀ ਤਸਲੀਮ ਕਰੀ। ਸਰੁਪਾਉ ਪਹਰਿ ਕਰਿ ਗੁਰੂ ਬਾਬਾ ਨਾਨਕੁ ਜੀ ਡੇਰੇ ਆਏ। ਤਬ ਅਗਲੈ ਦਿਨਿ ਖਰਚੁ ਵਾਸਲੁ ਜੋੜੁ ਜਮਾ ਦਿਹਾੜੀਆਂ ਕਾ ਆਣ ਬਾਬੇ ਨਾਨਕ ਜੀ ਕਉ ਮਿਲਿਆ। ਸਰਕਾਰ ਕਾ ਜਿ ਕਿਛੁ ਹਸੇਬੁ ਥਾ ਸਿ ਗੁਰੂ ਬਾਬੇ ਨਾਨਕ ਜੀ ਸਮਝਿ ਲੀਆ। ਨਾਨਕੁ ਜੀ ਆਪਿ ਦਿਆਨਤਦਾਰੁ, ਕਿਸੀ ਕਾ ਕਿਛੁ ਲੇ ਨਾਹੀ, ਹੋਰਸ ਕਾ ਹਕੁ ਗਵਾਏ ਨਾਹੀ। ਧਰਮੋ ਧਰਮੀ ਖਰਚੁ ਚਲਾਏ। ਅਗੈ ਜਿ ਲੋਕ ਪੀਛੈ ਲਾਗੈ ਫਿਰਤੇ, ਹਕੁ ਨਾ ਪਾਵਤੇ ਤੇ ਸਭਿ ਹਕਿ ਪਹੁਚੇ, ਸਭਿ ਦੁਆਇ ਲਗੇ ਦੇਣੇ ਜਿ: 'ਯਾ ਖੁਦਾਇ ਤੂੰ ਨਾਨਕ ਜੀ ਕਾ ਭਲਾ ਕਰਿ। ਜੋ ਸਭਨਾ ਦਾ ਹਕੁ ਪਹੁਚਾਇਦਾ ਹੈ, ਕਿਸੀ ਨੋ ਰੰਜੁ ਨਾਹੀ

ਕਰਦਾ'। ਜਿਤਨਾ ਸਗਿਰਦ ਪੇਸਾ ਹੈ ਸਭਿ ਦੁਆਈ ਲਗੈ ਦੇਵਣੇ ਗੁਰੂ ਬਾਬੇ ਨਾਨਕ ਜੀ ਕਉ। ਆਗੈ ਜਿ ਮੋਦੀ ਥੇ ਸਿ ਦਹਨੀਮੀ ਕਾਟਿ ਲੈਦੇ, ਗੁਰੂ ਬਾਬੇ ਨਾਨਕ ਜੀ ਕਿਸੀ ਦੀ ਦੰਮੜੀ ਨਾ ਰਾਖੈ। ਆਪਣਾ ਹਕੁ ਜਾਣੈ ਨ ਦੇਈ, ਪਰਾਇਆ ਹਕੁ ਲਏ ਨਾਹੀ। ਦੀਬਾਨ ਕਾ ਜਾਜਤਿ ਕਿਛੁ ਜਾਣ ਦੇ ਨਾਹੀ, ਜਿਤੁ ਗਲੈ ਕਿਛੁ ਭਲਾ ਹੋਇ ਸਾਈ ਬਾਤ ਕਰੇ। ਦੀਬਾਨ ਤੇ ਸੁਰਖਰੂ। ਸਭੁ ਜਿਤਨਾ ਲਸਕਰੁ ਲੋਕੁ ਸਗਿਰਦ ਪੇਸ਼ਾ ਦਵਲਤ ਖਾਨ ਕਾ ਥਾ ਸਭੁ ਦੁਆਇ ਦੇਨਿ, 'ਯਾ ਖੁਦਾਇ! ਨਾਨਕ ਜੀ ਕਾ ਭਲਾ ਹੋਇ'। ਬਾਬੇ ਜੀ ਕੀ ਬਦੀ ਕੋਈ ਨ ਕਰੈ, ਸਭੁ ਕੋਈ ਨੇਕੀ ਹੀ ਕਰੈ। ਬਾਬੇ ਜੀ ਕੀ ਹਰਿ ਕੋਈ ਸਪਾਰਸ ਕਰੇ। ਸਭ ਕੋਈ ਕਹੈ ਜਿ, 'ਵਾਹੁ ਵਾਹੁ! ਨਾਨਕੁ ਦਿਆਨਤਦਾਰੁ'। ਤਬ ਗੁਰੂ ਬਾਬੇ ਨਾਨਕ ਸਭ ਲਸਕਰ ਕੇ ਲੋਕ ਸਗਿਰਦ ਪੈਸ਼ੇ ਕੀ ਮਉਤਾਦ ਬਧੀ, ਬਾਂਧਿ ਕਰਿ ਮਉਤਾਦ ਜਿ ਇਤਨਾ ਤੁਮ ਖਾਹ, ਇਤਨਾ ਤੁਮ ਘਰੋ ਭੇਜਹੁ। ਸਭੁ ਕੋਈ ਬਾਫਰਾਤੁ ਰੋਟੀ ਖਾਇ। ਦੀਬਾਨ ਕਾ ਕੰਮੁ ਚਲਿਆ ਜਾਇ। ਦੀਬਾਨੁ ਭੀ ਖੁਸੀ ਹੋਆ ਜਿ ਮੇਰਾ ਕੰਮੁ ਦੂਣਾ ਚਲਦਾ ਹੈ ਲੋਕ ਖੁਸੀ ਹੋਏ। ਜਿ ਬਾਫਰਾਤ ਰੋਟੀ ਲਗੈ ਖਾਣੇ। ਗੁਰੂ ਬਾਬ ਐਸਾ ਧਰਮੁ ਵੀਚਾਰੁ ਚਲਾਇਆ। ਸਭੁ ਕੋਈ ਖੁਸੀ ਹੋਇ ਗਇਆ। ਪਿਛਲਿਆ ਤਲਵੰਡੀ ਕਿਆ ਲੋਕਾ ਨੋ ਖਬਰਿ ਹੋਈ ਜਿ ਨਾਨਕੁ ਜੀ ਜਾਦੇ ਹੀ ਵਧਿਆ ਹੈ, ਚਲਹੁ ਅਸੀ ਰੁਜਗਾਰੁ ਕਰਿ ਆਵਹਿ। ਤਬ ਜੇਹੇ ਫਰਕ ਦਾ ਕੋਈ ਹੋਵੈ ਤੇਹੀ ਟਹਲਿ ਤਿਸਨੋ ਮਿਲੈ। ਸਭੁ ਕੋਈ ਸਦਕਾ ਬਾਬੇ ਜੀ ਦਾ ਬਾਫਰਾਤ' ਰੋਟੀ ਖਾਨਿ। ਕੰਮੁ ਪਾਤਸਾਹੀ ਜੇੜਿ ਛੋਡਿਓ, ਸੁ ਉਸ ਹੀ ਭਾਂਤਿ ਕੰਮੁ ਸਿਰਕਾਰ ਕਾ ਚਲੈ।

ਆਪਿ ਗੁਰੂ ਬਾਬਾ ਨਾਨਕੁ ਜੀ ਰਾਤਿ ਕੇ ਸਮੇ ਕੀਰਤਨੁ ਕਰੈ-ਕਰਾਇ ਅਰੁ ਪਿਛਲੀ ਰਾਤਿ ਨਾਵਣਿ ਜਾਇ। ਨਾਇ ਕਰਿ ਦਰਿਆਇ ਉਪਰਿ ਸਿਮਰਨੁ ਕੀਰਤਨੁ ਕਰੇ। ਕੀਰਤਨੁ ਸਿਮਰਨੁ ਕਰਿ ਕਰਿ, ਪਰਸਾਦੁ ਜੇਵਿ ਕਰਿ, ਊਖਾ ਕਾਲ ਦੀਬਾਨ ਲਗਦੇ ਅਗੇ ਦੇ ਹੀ ਜਾਇ ਖੜਾ ਹੋਵ। ਓਹਾ ਜਾਇ ਦੀਬਾਨ ਪਾਸਿ ਸਿਰੁ ਨਿਵਾਇ ਕਰਿ ਜੋ ਕਿਛੁ ਦੀਬਾਨ ਕਾ ਕਮੁ ਹੋਇ ਸਿ ਸਰਿ ਕਰੇ। ਅਵਰੁ ਕਿਸੀ ਕਾ ਕੰਮੁ ਕਾਰਜੁ ਹੋਇ ਤਿਸ ਕਾ ਕਾਰਜੁ ਸਿਧਿ ਕਰੇ। ਸਭਸ ਕੇ ਕਾਰਜ ਸਾਰੇ। ਪਰਉਪਕਾਰ ਕਮਾਵੈ, ਬਿਰਥਾ ਕਿਸੀ ਕੰਉ ਨਾ ਛਡੇ। ਦੀਬਾਨ ਵਿਖਿ ਅੜਿਆ ਕਿਸੀ ਕਉ ਨਾ ਦਈ ਰਹਣ, ਭੂਮੀਆ ਚਉਧਰੀਆ ਕਾ ਵੇਸਾਹੁ, ਕਾਨੂੰਗੋਆ ਕਰੜੀਆਂ ਕਾ ਵੇਸਾਹੁ, ਗਰੀਬ ਰਿਵਾਇਤ ਰਯਤਿ ਕਾ ਭੀ ਵੇਸਾਹ। ਸਭੁ ਜਿਤਨੀ ਰਯਤਿ ਜਭ ਦੁਆਈ ਲਾਗੀ ਦੇਵਣ ਜਿ, 'ਏ ਪਰਮੇਸੁਰ! ਨਾਨਕ ਜੀ ਕਾ ਤੂ ਭਲਾ ਕਰਿ। ਜੋ ਨ ਰਯਤਿ, ਨ ਚਉਧਰੀ, ਨਾ ਕਾਨੂੰਗੋਆ, ਨਾ ਸਿਕਦਾਰ, ਕੋਈ ਝਗੜਦਾ, ਨਾ ਕੋਈ ਬੰਦੀਖਾਨੇ ਮਿਲਦਾ ਹੈ, ਨਾ ਕੋਈ ਡਨੀਦਾ ਹੈ, ਰਾਮੁ ਕਾ ਰਾਜੁ ਗੁਦਰਦਾ ਹੈ। ਧੰਨ ਹੋ ਨਾਨਕ! ਜਿਸ ਦੇ ਆਵਣ ਸਾਥਿ ਸਭੁ ਕੋਈ ਸੁਖੀ ਹੋਇ ਗਇਆ ਹੈ। ਲੋਕਹੁ ਬਹੁਤੁ ਸੁਖੁ ਪਾਇਆ ਹੈ।' ਏਹੁ ਰਾਜ ਪਰਕਿਰਤਿ ਲਾਗਾ ਗੁਰੂ ਬਾਬਾ ਨਾਨਕੁ ਜੀ ਕਮਾਵਣ। ਇਉ ਕਰਿ ਕਰਿ ਰਾਜੁ ਕੀਆ। ਬਲਹੁ ਭਾਈ ਜੀ ਵਾਹੁਗੁਰੂ, ਧਨੁ ਗੁਰੂ।

**ਸਲੋਕੁ—** ਭੇਖ ਕੀਆ ਤਉ ਕਿਆ ਭਇਆ, ਜਉ ਮਨਿ ਨਹੀ ਸਚੁ ਅਲੇਖੁ॥
ਰਾਮੁ ਨ ਰਵਈ ਸਚ ਬਿਨੁ, ਦਾਸ ਨਾਨਕ ਇਹੀ ਬਸੇਖੁ॥
ਬੋਲਹੁ ਭਾਈ ਜੀ ਵਾਹਿਗੁਰੂ। ਧੰਨੁ ਗੁਰੂ, ਸਤਿਗੁਰੂ। ਰਾਮ ਸਤਿ॥ ਗੁਰੂ ਸਤਿ,
ਸਤਿਨਾ ਕਰਤਾਮੁ ਪੁਰਖੁ ਸਤਿਗੁਰੂ ਪਰਸਾਦਿ ॥ ੨੪॥

# ਆਤਮਾ ਪਰਬੋਧੀ ਗਿਆਨ ਗੋਸਟ

## ਗੁਰੂ ਬਾਬੇ ਨਾਨਕ ਜੀ ਕੀ (ਮਨ ਨਾਲ)

ਤਬ ਗੁਰੂ ਬਾਬਾ ਨਾਨਕੁ ਜੀ ਪੰਜਾਬ ਕੀ ਧਰਤੀ ਨਗਰਿ ਸੁਲਤਾਨ ਪੁਰਿ ਜਦਿ ਪਹਿਲਾ ਹੀ ਦਵਲਤ ਖਾਨ ਨੋ ਮਿਲਿਆ, ਦਵਲਤ ਖਾਨਿ ਸਰੁਪਾਉ ਘੋੜਾ ਦਿਤਾ, ਸਗਿਰਦ ਪਸੇ ਦਾ ਖਰਚੁ ਹਵਾਲੇ ਕੀਤਾ। ਤਸਲੀਮ ਕਰਿ ਡੇਰੇ ਆਏ। ਤਬ ਗੁਰੂ ਜੀ ਸੰਕੋਚ ਵਿਚਿ ਪੈਆ, "ਏ ਪਰਮੇਸੁਰ! ਮੇਰਾ ਮਨੁ ਏਸੁ ਗਲਿ ਵਿਚ ਨਾਹੀ। ਏਹੁ ਗਲਿ ਅਚਾਣਕ ਮੇਰੈ ਗਲਿ ਬਧੀ। ਮੇਰਾ ਧਿਆਨੁ ਕਿਥਾਉ ਹੋਰ ਥੈ, ਏਹੁ ਗਲਿ ਕਿਛੁ ਹੋਰੁ। ਏਹੁ ਕਿਆ ਹੋਦਾ ਹੈ। ਗੁਰੂ ਬਾਬਾ ਨਾਨਕੁ ਜੀ ਸੰਕੋਚ ਵਿਚ ਪੜਿਆ, ਤਬ ਚੁਪ ਕਰਿ ਰਹਿਆ। ਚੁਪ ਕਰਿ ਕਰਿ ਆਤਮ ਪਰਬੋਧੀ ਸਬਦੁ ਸੂਹੀ ਰਾਗ ਮਹਿ ਲ ਉਠਾ ਜਿ :–

ਐਸਾ ਗਿਆਨੁ ਜਪਹੁ ਮਨ ਮੇਰੇ ॥
ਹੋਵਹੁ ਚਾਕਰ ਸਾਹਿਬ ਕੇਰੇ ॥੧॥ ਰਹਾਉ ॥

ਤਿਸ ਕਾ ਪਰਮਾਰਥੁ ;—

ਤਬ ਗੁਰੂ ਬਾਬਾ ਨਾਨਕੁ ਜੀ ਆਪਨੇ ਆਤਮੇ ਕਉ ਸਮਝਾਵਤਾ ਹੈ, "ਏ ਮੇਰੇ ਮਨ! ਤੂ ਸੰਕੋਚ ਵਿਚਿ ਕਿਉ ਪਇਆ ਹੈ। ਤੂੰ ਚਾਕੁਰੁ ਸ੍ਰੀ ਠਾਕੁਰ ਪਾਰਬ੍ਰਹਮ ਕਾ ਹੋਹਿ। ਹੋਰੁ ਤੂ ਚਾਕਰੀ ਛੋਡਿ ਦੇਹਿ। ਏਹੋ ਗਿਆਨੁ ਤੂ ਪਕੜੁ"। ਬੋਲਹੁ ਭਾਈ ਜੀ ਵਾਹਿਗੁਰੂ।

ਤਬ ਗੁਰੂ ਬਾਬੇ ਨਾਨਕ ਜੀ ਮਨ ਸਾਥਿ ਗੋਸਟਿ ਕਰੀ–ਕਹਣੇ ਲਾਗਾ, "ਦਿਖਾ, ਏਸੁ ਮਨ ਕਾ ਓੜਕੁ ਲਹਾ? ਦਿਖਾ, ਏਹੁ ਮਨੁ ਕਿਆ ਕਰਤਾ ਹੈ, ਕਿਆ ਕਮਾਵਤਾ ਹੈ, ਕਹਾ ਰਹਤਾ ਹੈ, ਕਿਸੁ ਬਾਤ ਮਹਿ ਖੁਸ਼ੀ ਹੋਤਾ ਹੈ? ਦਿਖਾ, ਮੈ ਏਸੁ ਮਨ ਕਾ ਅੰਤ ਲਹਾ, ਜਿ ਏਸੁ ਮਨ ਕੀ ਕਵਨ ਪਰਕਿਰਤੀ ਹੈ?" ਤਬ ਗੁਰੂ ਬਾਬੇ ਨਾਨਕ ਜੀ ਬਾਨੀ ਬੋਲੀ ਜਿ :—

ਅੰਤਰਿ ਵਸੈ, ਨ ਬਾਹਰਿ ਜਾਇ ॥
ਅੰਮ੍ਰਿਤੁ ਛੋਡਿ ਕਾਹੇ ਬਿਖੁ ਖਾਇ ॥੧॥

ਤਿਸੁ ਕਾ ਪਰਮਾਰਥੁ :—

"ਜਬ ਆਤਮਾ ਬੀਚਾਰੁ ਕਰਿ ਕਰਿ ਦੇਖੇ ਤਬ ਅੰਤਰਿ ਦੇਹੀ ਦੇ ਹੀ ਰਹੜਾ ਹੈ, ਬਾਹਰਿ ਨਾਹੀ ਜਾਤਾ। ਬਿਖਿਆ ਸੁਆਦ ਨੋ ਦਉੜਤੀ ਹੈ, ਚਿਤਵਨੀ ਮਨ ਜਿ ਹੈ ਸਿ ਦੇਹੀ ਛੋਡਿ ਨਾਹੀ ਸਕਤਾ, ਪਰੁ ਚਿਤਵਨੀ ਏਸ ਕੀ ਦਹਦਿਸਿ ਭ੍ਰਮਤੀ ਫਿਰਤੀ ਹੈ"।

ਤਬ ਗੁਰੂ ਬਾਬੇ ਨਾਨਕ ਜੀ ਮਨ ਕਉ ਕਹਿਆ ਜਿ, 'ਆਹਾ ਰੇ ਮਨ! ਕਿਉ ਰੇ ਤੂ ਦਹਦਿਸਿ ਭ੍ਰਮਤਾ ਫਿਰਤਾ ਹੈ? ਅੰਮ੍ਰਿਤੁ ਜੋ ਨਾਮੁ ਪਰਮੇਸੁਰ ਕਾ ਹੈ ਸਿ ਤਿਸ ਕੇ ਤਾਈ ਤੂ ਛੋਡਤਾ ਹੈ, ਅਰੁ ਬਿਖਿਆ ਜਿ ਮਾਇਆ ਹੈ ਤਿਸੁ ਕਉ ਤੂ ਖਾਤਾ ਹੈ। ਦਯ ਕੇ ਸਵਾਰੇ! ਤੂ ਬਹੁੜਿ ਕਬਿ ਏਹੁ ਅਵਸਰੁ ਪਾਵਹਿਗਾ, ਜੋ ਅੰਮ੍ਰਿਤ ਨਾਮ ਪਰਮੇਸੁਰ ਕਾ ਛੋਡਿ ਕਰਿ ਜਿ ਬਿਖਿਆ ਮਾਇਆ ਕਉਂ ਖਾਤਾ ਹੈ ਤੂੰ, ਸਿ ਇਹੁ ਬਿਖੁ ਮਾਇਆ ਤੁਮਨੋ ਪਚਾਇ ਦੂਰ ਕਰੈਗੀ। ਏਹੁ ਬਿਖੁ ਕੀ ਪ੍ਰੀਤਿ ਤੂ ਛੋਡਿ ਦੇਹਿ। ਪਰਮੇਸੁਰ ਕੀ ਪ੍ਰੀਤਿ ਤੂ ਰਾਖੁ"। ਤਬ ਮਨ ਹੀ ਕਹਿਤਾ ਹੈ ਬਾਬੇ ਨਾਨਕ ਕਉ ਜਿ, "ਤੂ

ਮੁਝ ਕਉ ਅੰਬ੍ਰਿਤੁ ਛਕਾਇਆ ਚਾਹਦਾ ਹੈ, ਸੋ ਏਹੁ ਅੰਬ੍ਰਿਤੁ ਏਸੁ ਰਾਜ-ਲੀਲਾ ਮਾਹਿ ਨਾਹੀ ਛਕੀਦਾ, ਰਾਜ ਲੀਲਾ ਮਹਿ ਬਿਖੁ ਹੀ ਛਕੀਦੀ ਹੈ। ਜੇ ਤੂ ਗਿਆਨੁ ਚਾਹਤਾ ਹੈ ਤਾ ਤੂ ਰਾਜੁ-ਲੀਲਾ ਛੋਡ, ਛੋਡਿ ਕਰਿ ਉਦਾਸੀ ਪਕੜੁ। ਉਦਾਸੀ ਮਹਿ ਅੰਬ੍ਰਿਤੁ ਗਿਆਨੁ ਹੈ। ਰਾਮੁ-ਰਸੁ ਤੂ ਮੁਝ ਕਉ ਪੀਆਉ'। ਗੁਰੂ ਬਾਬਾ ਨਾਨਕੁ ਜੀ ਸਮਝਾਵਤਾ ਹੈ, ਬਾਨੀ ਬੋਲੀ ਜਿ :—

ਗਿਆਨੁ ਧਿਆਨੁ ਸਭੁ ਕੋਈ ਰਵੈ ॥
ਬਾਂਧਨਿ ਬਾਂਧਿਆ ਸਭੁ ਜਗੁ ਭਵੈ ॥ ੨ ॥

ਤਿਸੁ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਸੁਨਿਹੋ ਮੇਰੇ ਮਨਾ ! ਗਿਆਨੁ ਹੈ ਸਿ ਸਭੁ ਕੋਈ ਰਮਤਾ ਹੈ। ਅਰੁ ਧਿਆਨੁ ਭੀ ਸਭੁ ਕੋਈ ਧਰਤਾ ਹੈ, ਪਣੁ ਏਹੁ ਜਿ ਕਰਮ ਕੀ ਰੇਖ, ਜਿ ਏਸ ਕੇ ਗਲਿ ਫਾਸੀ ਪੜਤੀ ਹੈ, ਤਿਨੁ ਬੰਧਨ ਕਾ ਬੰਧਿਆ ਏਹੁ ਜੀਉ ਫਿਰਤਾ ਹੈ, ਛੂਟਕਣਾ ਨਾਹੀ ਪਾਵਤਾ। ਰੇ ਮੇਰੇ ਮਨ ! ਜਬ ਲਗਿ ਓਹੁ ਲੇਖ ਨਾਹੀ ਆਵਤਾ ਤ੍ਰਿਆਗਣਕਾ ਤਬ ਲਗਿ ਏਹੁ ਨਾਹੀ ਜਾਇ ਸਕਦਾ ਮਾਇਆ ਤਿਆਗਿ ਕਰਿ। ਪਣੁ ਜੇ ਕਿਛੁ ਏਹੁ ਕਰੈ ਸਿ ਇਸੁ ਮਾਇਆ ਹੀ ਕੇ ਬੰਧਨ ਮਹਿ ਕਰੈ।' ਤਬ ਬਹੁੜਿ ਮਨ ਕਉ ਕਹਤਾ—ਸਮਝਾਵਤਾ ਹੈ ਜਿ, 'ਮਾਇਆ ਕੇ ਬੰਧਨਿ ਜਬ ਏਹੁ ਬਾਂਧਿਆ ਤਬ ਏਹੁ ਸੇਵਾ ਅਰੁ ਚਾਕਰੀ ਕਿਉ ਕਰਿ ਕਰੇ ?' ਬੋਲਹੁ ਭਾਈ ਜੀ ਵਾਹਗੁਰੂ ਸਚਾ। ਤਬ ਗੁਰੂ ਬਾਬਾ ਨਾਨਕੁ ਜੀ ਮਨ ਕਉ ਕਹਦਾ ਹੈ ਜਿ :—

ਸੇਵਾ ਕਰੇ ਸੁ ਚਾਕਰੁ ਹੋਇ ॥
ਜਲਿ ਥਲਿ ਮਹੀਅਲਿ ਰਵਿ ਰਹਿਆ ਸੋਇ ॥ ੩ ॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ, 'ਰੇ ਮਨ ! ਸੇਵਾ ਬਿਨਾ ਚਾਕਰੀ ਨਾਹੀ ਹੋਤੀ ਅਰੁ ਬਿਨਾ ਚਾਕਰ ਹੋਏ ਤੇ ਏਹੁ ਵਜਹੁ ਭੀ ਨਾਹੀ ਪਾਵਤਾ, ਮਾਇਆ ਏਸੁ ਕਉ ਸੇਵਾ ਪਰਮੇਸੁਰ ਕੀ ਕਰਨੇ ਨਾਹੀ ਦੇਤੀ। ਪਣੁ ਮਾਇਆ ਹੀ ਮਹਿ ਸੇਵਾ ਕਰਉ। ਮਾਇਆ ਭੀ ਪਰਮੇਸਰੁ ਕੀ ਅਰੁ ਰਾਜੁ ਭੀ ਪਰਮੇਸੁਰ ਕਾ, ਪਾਟੁ ਭੀ ਪਰਮੇਸਰ ਕਾ, ਰਯਤਿ ਭੀ ਪਰਮੇਸੁਰ ਕੀ, ਬੁਰਾ ਭੀ ਪਰਮੇਸੁਰ ਕਾ, ਭਲਾ ਭੀ ਪਰਮੇਸੁਰ ਕਾ। ਜਲਿ ਭੀ ਪਰਮੇਸਰ, ਥਲਿ ਭੀ ਪਰਮੇਸਰੁ, ਮੰਧਿ ਲੋਕ ਭੀ ਪਰਮੇਸੁਰੁ, ਆਕਾਸ ਦੇਵ ਲੋਕ ਭੀ ਪਰਮੇਸਰੁ। ਜੀਵ ਜੰਤ ਵਣ ਤ੍ਰਿਣ ਤ੍ਰਿਭਵਣ ਮਹਿ ਭੀ ਪਰਮੇਸੁਰੁ ਹੈ। ਰੇ ਮਨ ! ਤੂੰ ਇਵੇਂ ਹੀ ਜਾਣੁ। ਏਹੁ ਜੇ ਚਾਕਰੀ ਹੈ ਸਿ ਭੀ ਤੂ ਪਰਮੇਸਰੁ ਕੀ ਕਰਿ ਜਾਣੁ। ਜਿ ਏਕ ਦਵਲਤ ਖਾਨ ਕੀ ਟਹਲ ਹੈ। ਸਿ ਪਰਮੇਸਰੁ ਕੀ ਟਹਲ ਹੈ। ਏਵ ਕਰਿ ਕਰਿ ਤੂ ਚਾਕਰੀ ਕਰਿ, ਸਕਲ ਮਹਿ ਪਰਮੇਸੁਰੁ ਹੀ ਕਰਿ ਜਾਣੁ"। ਤਬ ਫੇਰਿ ਗੁਰੂ ਬਾਬਾ ਜੀ ਕਹਤਾ ਹੈ, ਕਹੈ, "ਰੇ ਮਨ ! ਸਕਲ ਪਰਮੇਸਰੁ ਕਿਉ ਕਰਿ ਜਾਣੀਐ ? ਇਕਿ ਏਸ ਕਾ ਭਲਾ ਮਨਾਵਤੇ ਹੈ ਅਰ ਇਕ ਬੁਰਾ ਮਨਾਵਤੇ ਹੈਂ ਤਿਨਾ ਸਾਥਿ ਏਹੁ ਕਿਉ ਕਰਿ ਚਲੈ? ਤਬ ਬੁਰੇ ਸਾਥਿ ਏਹੁ ਬੁਰਾ ਹੋਇ ਪਹੁਚਣਾ ॥ ਭਲੇ ਸਾਥਿ ਭਲਾ ਕਰਣਾ"। ਤਬ ਫੇਰਿ ਗੁਰੂ ਬਾਬਾ ਨਾਨਕੁ ਜੀ ਮਨ ਕਉ ਕਹਤਾ ਹੈ। ਕਹੈ ਜਿ, "ਰੇ ਮਨ ! ਏਵ ਨਾਹੀ ਕਹੈ ਜੀ ਕਿਉ ਕਰਿ ਕਰੀਐ ?" ਕਹੈ

"ਇਉਂ ਕਰੀਐ, ਇਉਂ ਕਮਾਈਐ।" ਤਬ ਬਾਨੀ ਬੋਲੀ ਜਿ :—

ਹਮ ਨਹੀ, ਚੰਗੇ, ਬੁਰਾ ਨਹੀ ਕੋਇ ॥
ਪ੍ਰਣਵਤਿ ਨਾਨਕੁ ਤਾਰੇ ਸੋਇ ॥੪॥

ਤਿਸ ਕਾ ਪਰਮਾਰਥੁ :—

ਤਬ ਗੁਰੂ ਬਾਬੇ ਨਾਨਕ ਜੀ ਕਹਿਆ, ਜਿ, "ਰੇ ਮਨ ! ਤੂੰ ਏਸੈ ਮਾਇਆ ਵਿਚਿ ਨਿਸਤਰਿਆ ਚਾਹਦਾ ਹੈ ਤਾ ਤੂ ਆਪ ਨੋ ਚੰਗਾ ਕਰਿ ਨ ਜਾਣੁ। ਆਪਨੋ ਏਵੈ ਕਰਿ ਜਾਣੁ ਜਿ ਏ ਪਰਮੇਸਰੁ! ਮੇਰੇ ਸਮਾਨਿ ਪਾਪੀ ਨ ਹੋਇਆ ਹੈ, ਨ ਹੋਇਗਾ। ਜਿ ਕਿਛੁ ਪਾਪੀ ਹਾਂ ਸਿ ਹੰਵੈ ਹਾਂ, ਤੂ ਆਪ ਨੋ ਚੰਗਾ ਮੂਲਿ ਨਾ ਆਖੁ। ਅਰੁ ਹੋਰਸ ਨੋ ਬੁਰਾ ਨਾ ਆਖੁ। ਜਿ ਹੋਰ ਕੋਈ ਬੁਰਾ ਹੈ ਤੂ ਏਵੈ ਕਹੁ ਜਿ ਹਉਂ ਬੁਰਾ ਹਾਂ। ਤਾ ਏਤੈ ਗਲੈ ਨੋ ਪਰਮੇਸਰੁ ਤਾਰੇਗਾ। ਏਸੈ ਮਾਇਆ ਵਿਚਿ ਤੂ ਤਰਹਿਗਾ, ਜਬ ਏਵ ਕਮਾਵਹਿਗਾ। ਏਹੁ ਮੇਰੀ ਮਤਿ ਲੇਹਿ। ਇਤੁ ਭਾਂਤਿ ਸੇਵਾ ਪਰਮੇਸੁਰ ਕੀ ਕਰਿ"। ਤਬ ਗੁਰੂ ਬਾਬੇ ਆਤਮਾ ਪਰਬੋਧੀ ਏਹੁ ਗਿਆਨੁ ਗੋਸਟਿ ਕਰੀ। ਫਿਰਿ ਉਠਿ ਕਰਿ ਰਾਜੁ ਚਲਾਵਣ ਲਾਗਾ। ਬੋਲਹੁ ਭਾਈ ਜੀ ਵਾਹੁਗੁਰੂ।

ਰਾਜ ਮਹਿ ਰਾਜੁ; ਜੋਗਿ ਮਹਿ ਜੋਗੁ ਕਮਾਵੈ ॥
ਭੋਗ ਮਹਿ ਭੋਗੀ, ਗ੍ਰਿਸਤ ਮਹਿ ਗ੍ਰਿਸਤੁ ਚਲਾਵੈ ॥
ਤਪ ਮਹਿ ਤਪੀਆ, ਸੰਨਿਆਸ ਮਹਿ ਸੰਨਿਆਸੁ ਕਮਾਵੈ ॥
ਜਤੀਆਂ ਮਹਿ ਜਤੀ, ਸਿਧਾ ਮਹਿ ਸਿਧੁ ਸਦਾਵੈ ॥
ਸਾਹਾ ਮਹਿ ਸਾਹੁ, ਬਪਾਰੀਆ ਮਹਿ ਬਾਪਾਰ ਚਲਾਵੈ ॥
ਪੀਰਾ ਮਹਿ ਪੀਰੁ, ਭਗਤਾ ਮਹਿ ਭਗਤੁ ਬੁਲਾਵੈ ॥
ਸਿਖਾ ਮਹਿ ਸਿਖੁ, ਗਰੀਬਾ ਮਹਿ ਗਰੀਬੁ ਬਿਚਾਰਾ ॥
ਨੀਚਾਂ ਮਹਿ ਨੀਚੁ, ਤੁੰਗਰਾ ਮਹਿ ਤੁੰਗਰੁ ਭਾਰਾ ॥
ਅੰਤਰਿ ਧਿਆਨੁ ਗਿਆਨੁ, ਬਾਹਰਿ ਕਰਤਿ ਬਿਉਹਾਰਾ ॥
ਨਾਨਕ ਦਾਸ ਕੇ ਇਹੀ ਬਿਉਹਾਰਾ ॥ ੧ ॥

ਬੋਲਹੁ ਭਾਈ ਜੀ ਵਾਹਿਗੁਰੂ, ਧੰਨੁ ਗੁਰੂ ਸਤਿਗੁਰੂ, ਰਾਮ ਸਤਿ, ਗੁਰੂ ਸਤਿ ਸਤਿ ਨਾਮੁ ਕਰਤਾ ਪੁਰਖੁ ਸਤਿਗੁਰੂ ਪਰਸਾਦਿ ॥ ੨੫ ॥



# *History of Gooroo Nanuk*

W. L. M'Gregor

The Sikh, who inhabit the Punjab and hold possession of the country, had their origin. like other nations, in small beginnings ; but unlike those of Europe, instead of making conquest their first object, the Sikhs began by uniting themselves into a distinct religious sect, or offset from the Hindoos, having religious tenets of their own, and obeying, as their head, a teacher, or *Gooroo.*

Some native historians explain the word *Gooroo* to be derived from Giroh, a crowd or assemblage of people of different castes. But the more general acceptation of the word 'Gooroo' is that significant of teacher, and the followers of this teacher are named Sikhs or learners.

The first 'Gooroo', or teacher, among the Sikhs was Nanak (Bedee) and the last was Govind Singh (Sodee).

Nanuk was born in the year of the Hijera 892, corresponding to the year of the Christian era 1468 and to 1525 of Bikermajeet, in the 32nd year of the reign of Belol (Lodi). Nanuk's father. whose name was Kalloo of the Chuttree caste, was a native of the village of Tilwundy, but Nanuk was not born there, though stated to be so by both Forster and Malcolm. Tilwundy is about sixty miles from Lahore (Forster), and twenty south of Wuzeerabad, on the route from thence to Umritsar in latitude 32° 4′—(Thornton). In the time of Forster (1782) the village was known by the name of Rhayyore. In the account of the birth of Nanuk it is called Tilwundy-Rae-Malar (Rai Bular) meaning 'wisdom and wealth', and the change to Raepore was probably given to indicate the 'city of wisdom', from the circumstance of Nanuk having been supposed to have been born there, or at least of his father being an inhabitant of the village...

Nanuk's intellect was precocious. At the early age of four, he was sent to the village school, the master whereof was a Deist, and wished to inculcate the same principle in his youthful scholar, but the boy, to his great astonishment, instead of yielding implicit credence, enquired of his teacher, "What proofs he could give him of the existence of a God ?" Such a question naturally inspired the man with a wish to know more of his scholar . . . As Nanuk advanced in years, he became partial to fukeers, dividing his property amongst them ; and though he wanted proof of the existence of a Deity in his boyhood he soon became a firm believer in one.

His partiality to the fukeers led him often into serious scrapes with his father : one is related by Malcolm. Nanuk having received a sum of money from his father to purchase salt at one village, in order to sell it at another, happened on the road to fall in with some fukeers, with whom he wished to commence a conversation, but they were so weak from want of victuals, which they had not tasted for three days, that they could only reply to the observations of Nanuk by bending their heads, and other civil signs of acquiescence.

Nanuk, affected by their situation, said to his companion, "My father has sent me to deal in salt with a view to profit ; but the gain of this world is unstable and profitless; my wish is to relieve these poor men, and to obtain that gain which is permanent and eternal." His companion (Bala Sandhu) replied, "Thy resolution is good : do not delay its execution." Nanuk immediately distributed his money to the hungry fukeers,who,after they had gained strength from the refreshment which it obtained for them,entered into a long discourse with him on the unity of God,with which he was much delighted. His father did not at all approve of this mode of laying out his money, and though his sister, Nanukee, interceded, Nanuk, no doubt, was punished. His father used his utmost endeavours to turn the attention of his son to worldly matters, and with this view built a shop for him at Sultanpure, in the Bist Jalindhur, and furnished it with various articles of merchandise ; but, instead of turning them to any account, he bestowed the whole on fukeers. Failing in his object, by this means, his father insisted on his marrying ; thinking, no doubt, that this step would cause him to renounce his wandering life. He was accordingly married at Wittala ; but he speedily left his home and went to the jungle in search of fukeers ; and wherever he heard of them, there he proceeded. Nanuk had now publicly become one of them ; and his natural talents, though still a boy, soon won for him a high place among them. He became a teacher at the early age of eleven years, and had followers ; among the rest, Murdana, a musician, who afterwards attended him in his travels, and from being a Mussulman, became a convert to the tenets of Nanuk. Two others of his followers are celebrated : the one named Boodha, and the other Lehna. To these Nanuk taught his doctrines, which were those of pure Deism.

Nanuk endeavoured to conciliate, or reconcile, both Hindoos and Mussulmans, by forbidding the former to worship images and idols ; while he deprecated the intolerance of the Mussulmans to the Hindoos ; and above all, forbade the slaughter of the cow, an offence which is to this day visited by the severest punishment among the Sikhs—the loss of life being often the penalty incurred for

killing the animal.

The precepts of Nanuk were those of peace with all mankind : and he inculcated an abhorrence of war among people believing in God, on whom his firm reliance was placed for everything ; and acting on this principle, he was regardless of worldly matters, and divided every thing he had with his follow-creatures.

On the whole, Nanuk's tenets evince a zealous desire to remove all the abuses and idolatries of the Hindoos, and the intolerance of the Mussulmans.

Nanuk's time was spent in offering praises to God in poetical effusions ; and he made no distinction between Hindoos and Mussulmans. The poems of Nanuk are celebrated. He traversed Hindostan and Scinde ; and, according to some authors, visited Mecca. He appears to have been a match for the Moollahs, as the following anecdote, related by Malcolm, will show : "How darest thou, infidel" said the offended Mahomedan priest, "turn thy feet towards the House of God ?" "Turn them. if you can," said the pious but indignant Nanuk, "in a direction where the House of God is not."

Nanuk did not deny the mission of Mahomed, though he reprobated his oppressive cruelty and intolerance to the Hindoos, and, above all, the slaughter of the cow ; for these crimes he believed the prophet had justly died, Nanuk considered himself a successor to Mahomed ; and that he was destined to restore, by his example, precepts, and writings, the whole of mankind to the worship of God. He urged the Hindoos and Mussulmans to read their Scriptures, and obey the doctrines taught there. But while inculcating faith in one Supreme Deity, and offering their praises to Him alone, he did not forget that good works were equally incumbent ; and that to these tenets of faith and works they should look for mercy, and it mattered little to what caste they belonged.

The following extract from Malcolm's work will give a sublime idea of Nanuk's notion of the Deity, and of the worthlessness of Men : "A hundred thousand of Mahomeds," said Nanuk, "a million of Brahmas, Vishnus, and a hundred thousand Ramas stand at the gate of the Most High ; these all perish. God alone, is immortal. Yet men, who unite in the praise of God, are not ashamed of living in contention with each other, which proves that the evil spirit has subdued all. He alone is a true Hindoo whose heart is just, and he only is a good Mussulman whose life is pure."

Nanuk was believed by his followers to have had an interview with the Supreme God ; which he thus describes : "One day Nanuk heard a voice from above, exclaiming, 'Nanuk, approach !' He replied, 'Oh God ! what power have I to stand in thy presence ?' The voice said, 'Close thine eyes.' Nanuk shut his

eyes and advanced ; he was told to look up ; he did so, and heard the word, "Wa ! Guruji,' or 'Well done ! Teacher.' After this, God said, 'Nanuk ! I have sent thee into the world in the Kali-yug (or depraved age)—go and bear my name !' Nanuk said, 'Oh God ! how can I bear the mighty burthen ? If my age was extended to tens of millions of years, if I drank of immortality, and my eyes were formed of the sun and moon, and were never closed, still, oh God ! I could not presume to take charge of Thy wonderful name !' 'I will be thy Guru (teacher),' said God, 'and thou shalt be a Guru to all mankind,thy sect shall be great in the world and thy word Puri Puri; the word of the Bairagi is Ram ! Ram !; that of the Sanyase,Om Nama ! Narayen ! and the word of the Yogis. Ades ! Ades ! and salutation of the Mahomedans is, Salam Alikam ; and that of the Hindoos. Ram ! Ram ! ; but the word of thy sect shall be Guru, and I will forgive the crimes of thy disciples. The place of worship of the Bairagis is called Ram Sala ; that of the Yogis, Asan ; that of the Sanyasis. Mat ; but that of thy tribe shall be Dherma Sala. Thou must teach unto thy followers three lessons : the first, to worship my name ; the second, charity ; the third, ablution. They must not abandon the world, and they must do ill to no being ; for into every being have I infused breath ; and whatever I am, thou art, for between us there is no difference. It is a blessing that thou art sent into the Kali-yug. "After this, 'Wa ! Guru', or 'Well done ! Teacher !' was pronounced from the mouth of the Most High Guru, or teacher, (God,) and Nanuk came to give light and freedom to the universe." (Malcolm.)

The above passage, as Malcolm justly observed, "gives a sufficient view of the ideas which the Sikhs entertain of their faith."

Nanuk believed in metempsychosis, and that really good men would enjoy paradise while those who had no claim to the name of good, but yet were not bad, would undergo another probation, by revisiting the world in the human form ; and that the bad would animate the bodies of animals, particularly dogs and cats : but it appears from the Punjabee authors, that Nanuk was acquainted with the Mahomedan doctrine regarding the fall of man and a future state, and that he represented it to his followers as a system in which God, by showing a heaven and hell, had in his goodness, held out future reward and punishment to man, whose will he had left free to invite him to good actions and deter him from bad." —Malcolm.

The peaceful tenets inculated by Nanuk from a pleasing contrast to the present warlike and quarrelsome habits of the Sikhs ; but the cause of this change will be manifested in the sequel.

Towards the latter part of his life, Nanuk dwelt on the banks of the Ravee,

and established his family there. He had two sons : the one named Luchmee Dass, and the other Sree Chund ; the former became a man of the world. He had two sons, whose descendants remain at the present day. Sree Chund was a fukeer, and from him are descended the Oodasee fukeers.

Some say that Nanuk had an uncle named Lalloo, whose son was called Luchmee Doss. Lalloo had a great esteem for Nanuk, calling him his son, and Luchmee Nanuk's servant. Nanuk formed a very strong attachment to Luchmee, saying they had the same body and soul, and there was no difference betwixt them. On this account the descendants of Luchmee Doss were considered the same as those of Nanuk, and it is said that Nanuk had in reality, no descendants. Those of Sree Chund are named Nanuk Pootras, or children of Nanuk.

Boodha, one of Nanuk's followers, lived to a great age, his story is curious.

One day Baba Nanuk was sitting at the village of Toonga, and being thirsty he called on Boodha, who was feeding his cows near the place, to bring him some water in a vessel (lotah) : Boodha replied, that "the water was at a great distance;" but added, "if you will look after my cows, I will bring you some." Nanuk said, "There is a tank ; bring water from thence." Boodha replied. "There is certainly a tank near at hand, but it is dried up." Nanuk, rejoined, "Go and see." Boodha went towards the tank, and to his surprise found it filled with water, though he had seen it dry in the morning. He filled the vessel and brought it to Nanuk : and from witnessing the miracle, Boodha became a follower or disciple of Nanuk, who bestowed his blessing on him. This man lived in the time of the Gooroos Urjan and Hur Govind. The former requested him to point out the tank from which he had taken the water, in order that he might construct a new one ; which he did, and called it Umritsar, or the water of immortality. Boodha had two sons, and lived at the village of Ram Dass.

Another follower of Nanuk, and his successor, was named Lehna, of the Chuttree caste. This Lehna was on his way to Juwala Mookhee, a great place of worship among the Hindoos, near Kote Kangra. On the road he met Nanuk, and from his preaching became a convert and follower of the Gooroo.

Nanuk died at the age of 71, in the year 963 [?946] of the Hijera, and A.D. 1539, in the first year of the reign of Akbar['s father Humayun]. He reigned as Gooroo sixty years, five months, and seven days. His tomb (summad) is on the bank of the Ravee, five miles from Kulanoor. Vast crowds collect annually to perform certain ceremonies in commemoration of the day of his decease.—Forster. The place is named Keertipore (Kartarpur); and according to Malcolm, "a small piece of Nanuk's garment [called chola sahib] is exhibited to pilgrims, as a sacred

relic, at his Dhurmasala, or temple."

Nanuk, as the founder of the Sikhs, is greatly venerated by that nation, though they appear to have entirely forgotten his tenets of peace. In the time of Nanuk, his followers were probably few in number, and leading quiet and peace-able lives; no notice was taken of them by the Mussulman rulers of the Punjab, and there is no mention made of them in the history of the latter. It is stated by forster, that "in one of Baber's expeditions into India, Nanuk having been apprehended by some of his soldiers, was brought before that prince, who informed of the sanctity of his character, treated him with respect and indulgence." Malcolm says, that "Baber was pleased with him, and ordered an ample maintenance to be bestowed on him, which the Sikh priest refused, observing 'that he trusted in Him who provided for all men, and that a man of virtue and religion would consent to receive no favour or reward from men?"

Nanak must have commenced his ministry at eleven years of age, and thus spent a long life in propagating his doctrines. By the side of a well, and under the shade of the peepul tree, did Nanuk discourse to his followers; he required no costly building for this purpose, and the word deyrah or tent, is often alluded to as the place where he preached; with no other protection than that afforded by a tent, he travelled over the whole of Hindostan, and visited Persia and Arabia. After completing these travels, he put off the fukeer's dress, though he continued to instruct his followers. This change in his dress drew upon him the violent opposition of the Hindoos, and according to Malcolm, "he enraged the yogiswaras so much, that they tried all their powers of enchantment to terrify him. Some assumed the shape of lions and tigers, others hissed like snakes, one fell in a shower of fire and another tore the stars from the firmament."

On Nanuk being required to astonish them by some miracle, he replied, "I have nothing to exhibit worthy of your regard. A holy teacher has no defence but the purity of his doctrine. The world may change, but the Creator is unchangeable."

Nanuk is described by all authors as a man of great moral courage, and possessed of powers of eloquence which never failed to produce a great effect on his hearers. His object was to prove, by his precepts, example, and writings, that he was an inspired teacher. He harangued the people, who collected about him wherever he went; and he employed his leisure hours in composition. As an example of his unbending character it may be mentioned, that he was invited by a Rajah to renounce his mode of life and austere habits, and to accept the enjoyment of all human luxuries. But all such offers were made in vain. By his powerful eloquence and arguments he even converted this Rajah, and resided with him during a consi-

Sri Satguru Jagjit Singh Ji eLibrary NamdhariElibrary@gmail.com

derable l ngth of time, in the course of which he was employed in composing the Pran Sunculee, a sort of text book for the guidance of his followers. This was an early production; it was finished soon after he had assumed the life and habits of a fukeer, and was afterwards incorporated in the first part of the Grunth. Miracles are attributed to Nanuk by his followers, but he never pretended to any himself. Filling the tank with water may be considered as one, and was the cause of Boodha becoming his follower. Malcolm relates, that "When Nanuk was quite a youth, and employed to tend cattle in the fields he happened to repose himself under the shade of a tree, and as the sun declined towards the west, its rays fell on his face, when a large black snake advancing to the spot where he lay, raised itseif from the ground and interposed its spread hood between Nanuk and the sun's rays. This was observed by the chief of the district, and from the great veneration in which the snake is held by the Hindoos, was no doubt received as a sure proof the future greatness of Nanuk.

Nanuk's precepts for the guidance of his followers are contained in the Grunth, or Holy Book of the Sikhs; it was begun, and the first part of it written, by Nanuk and his immediate successors. This part is named Adi-Grunth, to distinguish it from the second portion, composed exclusively by the great reformer Gooroo Govind [Singh], Nanuk's successor. This second part is accordingly named the Dasuma Padshah ka Grunth, or "Book of the tenth king." The religious tenets of Nanuk' as contained in the Adi-Grunth, continued in force, with slight modifications, until the time of Gooroo Govind, who effected a total reform in the religion, manners, and habits of the Sikhs; and it is now in vain to look for the observance of any of his peaceful doctrines, excepting among the descendants of Sree Chund, or the Nanuk Pootras. Before the time of Govind, however, some of the Gooroos had armed their followers, but this was chiefly done for the purpose of defence; with this exception all the tenets of Nanuk were religiously preserved until Govind Singh gave an entirely new character to the Sikhs, who from bring quiet and peaceable, became at once a warlike tribe, spreading terror and desolation wherever they went.

The Grunth is written in the Goormoooki character. "a modified species of the Nagari." It is placed in the holy temple of Umritsir, and constantly referred to in all matters by the Sikhs. Though the followers of Nanuk were forbidden to worship, or pay homage to any object but the Supreme Deity, they have so far forgotten his precepts as to bestow adoration on his own name. He is considered a saint by them, and they pay him divine honours, addressing him in their prayers as their saviour and mediator, and until his tomb was washed away by the Ravee, the Sikhs made pilgrimages thereto.

The simplicity and purity of the doctrines taught and inculcated by Nanak, were the means of drawing towards him many who had troubled themselves but little with the complicated structure of the Hinddoo religion, polluted. as it had become, by the worship of images and idols. Nanuk at once directed their attention to the One-existing Supreme Deity, who was endowed by him with the great attributes of omniscience, omnipresence, and omnipotence. He, it was who, knew all their actions, and their innermost thoughts He, it was who, was ever present through space and time; the only Immortal : all others perished and were lost ! Nothing was created without Him, and what men viewed with awe and wonder, emanated from His Omnipotent hand. All the events which occurred were regulated by His presence and every gift bestowed on man was supplied by His bounty. No place was without His presence. "Turn my feet." said Nanuk, "to where the house of God is not,"—showing clearly that the mind of the teacher was deeply imbued with the great truth that all space was filled with Him. The most insignificant animal that crawled on the earth, the least complicated flower that decked the face of the desert, were alike the work of the same Divine hand that formed the elephant and wide-spreading banian tree ! Trusting to this bountiful Being, Nanuk despised all worldly riches, unless in so far as they served to relieve his fellow-creatures; and charity to all mankind was one of the precepts which he was induced to preach to his followers, next to devotion to the Deity. The life of a fellow-creature was sacred in his eyes, for the same breath was breathed into them all by the Almighty, and was only to be taken away by Him. Murder, war, and discord, whereby, the lives of men were sacrificed, he deprecated, and cruelty and intolerance were held in abomination by him, as heinous sins.

The doctrine of the fall of man, by a first act of disobedience to the will of his Creator, was not admitted by Nanuk : he held that nothing was needed but a pure and holy life to insure happiness, grounded, as such must be, in a belief of the Deity ever present to watch man's actions.

## ਗੁਰਸਿਖ ਦਾ ਨਿਯਮ

ਸਤਿਗੁਰ ਸਰਨੀ ਜਾਇ ਸੀਸ ਨਿਵਾਇਆ ।
ਗੁਰ ਚਰਨੀਂ ਚਿਤ ਲਾਇ ਮਥਾ ਲਾਇਆ ।
ਗੁਰਮਤਿ ਰਿਦੈ ਵਸਾਇ ਆਪੁ ਗਵਾਇਆ ।
ਗੁਰਮੁਖ ਸਹਜ ਸੁਭਾਇ ਭਾਣਾ ਭਾਇਆ ।
ਸਬਦ ਸੁਰਤਿ ਲਿਵ ਲਾਇ ਹੁਕਮ ਕਮਾਇਆ ।
ਚਰਨ ਕਵਲ ਪਤੀਆਇ ਭਵਰ ਲੁਭਾਇਆ ।
ਸੁਖ ਸੰਪਤ ਪਰਚਾਇ ਅਮਿਉ ਪੀਆਇਆ ।
ਧੰਨ ਜਣੇਂਦੀ ਮਾਇ ਸਹਿਲਾ ਆਇਆ । (ਭਾਈ ਗੁਰਦਾਸ ਜੀ)

# ਖਾਲਸਾ ਧਰਮ ਸ਼ਾਸਤਰ

(ਲੜੀ ਜੋੜਨ ਲਈ ਦੇਖ ਪਿਛਲਾ ਪਰਚਾ)

## ਰਸਮ ਰੀਤੀ ਭਾਗ

ਇਸੀ ਪੁਸਤਕ ਦੇ ਪ੍ਰਿਥਮ ਭਾਗ ਵਿਚ ਭਲੀ ਪ੍ਰਕਾਰ ਨੀਰੂਪਣ ਹੋ ਚੁੱਕਾ ਹੈ ਕਿ ਸਿਖ ਪੰਥ ਹੋਰਨਾਂ ਸਭਨਾ ਪੰਥਾਂ ਤੋਂ ਜੁਦਾ ਅਰਥਾਤ ਨਿਆਰਾ ਹੈ ਪਰ ਹਿੰਦੂਆਂ ਦੀ ਕੌਮੀਅਤ ਦੇ ਹਾਤੇ ਤੋਂ ਬਾਹਰ ਨਹੀਂ ਅਵਾਂਤ੍ਰਗਤ ਹੈ । ਸ੍ਰੀ ਗੁਰੂ ਜੀ ਨੇ ਅਕਾਲ ਪੁਰਖ ਜੀ ਦੀ ਆਗਿਆ ਦੇ ਨਾਲ ਜੋ ਸਿਖ ਧਰਮ ਖਾਲਸਾ ਪੰਥ ਪ੍ਰਗਟ ਕੀਤਾ ਹੈ ਹਿੰਦੂ ਕੌਮ ਦੇ ਮੁਕਾਬਲੇ ਪਰ ਵਿਰੋਧੀ ਨਹੀਂ ਪਰਗਟ ਕੀਤਾ ਸਗੋਂ ਹਿੰਦੂ ਕੌਮ ਦੇ ਸੁਧਾਰ ਲਈ ਪ੍ਰਗਟ ਕੀਤਾ ਹੈ ਤਾਤਪਰਯ ਏਹ ਕਿ ਹਿੰਦੂ ਕੌਮ ਦੇ ਸੁਧਾਰ ਦਾ ਫਲ ਹੀ ਖਾਲਸਾ ਪੰਥ ਦਾ ਪ੍ਰਗਟ ਹੋਣਾ ਹੈ ॥

ਹਿੰਦੂਆਂ ਦੇ ਵਿਚ ਜੋ ਜੋ ਵੈਦਕ ਲੌਕਕ ਦੇਸਕ ਅਤੇ ਕੁਲਾਂ ਦੀਆਂ ਉਤਮ ਰਸਮਾਂ ਹਨ ਓਹੀ ਸਿਖ ਧਰਮ ਖਾਲਸਾ ਪੰਥ ਵਿਚ ਪਰਵਾਨ ਰਖੀਆਂ ਹਨ ਪਰ ਉਨਹਾਂ ਦੇ ਵਿਚ ਕੇਵਲ ਇਤਨਾ ਸੁਧਾਰ ਕੀਤਾ ਹੈ ਕਿ ਉਨਹਾਂ ਰਸਮਾਂ ਦੇ ਵਰਤਣ ਵਿਚ ਰੀਤਾਂ ਸਿਖ ਪੰਥ ਦੀਆਂ ਵਰਤੀਆਂ ਹਨ ਅਰਥਾਤ ਸਿਖ ਧਰਮ ਖਾਲਸਾ ਪੰਥ ਦੀ ਰੀਤ (ਮ੍ਰਜਾਦਾ) ਦ੍ਵਾਰਾ ਓਹ ਕੌਮੀ ਰਸਮਾਂ ਪੂਰੀਆਂ ਕੀਤੀਆਂ ਜਾਂਦੀਆਂ ਹਨ ਤੇ ਏਹ ਕੋਈ ਨਵੀਂ ਗਲ ਨਹੀਂ ਕੀਤੀ, ਹਿੰਦੂਆਂ ਦੀ ਕੌਮ ਵਿਚ ਪਹਿਲਾਂ ਤੋਂ ਹੀ ਪ੍ਰਚਲਿਤ ਹੈ । ਜੈਸੇ ਕਿ ਸਭਨਾਂ ਹਿੰਦੂਆਂ ਦੇ ਵਿਚ ਏਹ ਰਸਮ ਹੈ ਕਿ ਨਿਤ ਸਨਾਨ ਕਰ ਸੁਚ ਪਵਿਤ੍ਰ ਹੋ ਧਰਮ ਸਥਾਨਾਂ ਮੰਦਰਾਂ ਵਿਚ ਬੜੀ ਸਰਧਾ ਦੇ ਨਾਲ ਨੰਮ੍ਰ ਹੋ ਕਰ ਜਾਣਾ, ਇਸ਼ਟ ਉਪਾਸ਼ਨਾ ਜਪ ਤਪ ਪੂਜਾ ਪਾਠ ਵਿਖੇ ਪ੍ਰਵਿਰਤ ਹੋਣ ਦੀ ਰਸਮ ਹੈ ਪਰ ਵੈਸ਼ਨਵ ਸ਼ੈਵ ਸ਼ਾਕਤਕ ਆਦਿਕ ਸੰਪ੍ਰਦਾਇ ਦੇ ਲੋਕ ਅਪਣੇ ੨ ਇਸ਼ਟ ਦੀ ਰੀਤੀ ਦੇ ਨਾਲ ਓਹ ਕੌਮੀ ਰਸਮਾਂ ਅਦਾਇ ਕਰਦੇ ਹਨ । ਵੈਸ਼ਨਵ ਆਪਣੇ ਹੀ ਇਸ਼ਟ ਦਾ ਸੇਵਨ ਅਤੇ ਆਪਣੇ ਹੀ ਮੰਤ੍ਰ ਪਾਠ ਜਪ ਦੀ ਰੀਤ ਕਰਦੇ ਹਨ ਅਤੇ ਸ਼ੈਵ ਆਪਣੇ ਸ਼ਾਕਤਿਕ ਆਪਣੇ ਇਤਆਦਿਕ ਹੋਰ ਸੰਪ੍ਰਦਾਵਾ ਵਾਲੇ ਭੀ । ਵੈਸ਼ਨਵ ਲੋਕ ਸ਼ੈਵੀਆਂ ਦੀ ਰੀਤੀ ਨਹੀਂ ਵਰਤਦੇ ਅਤੇ ਸ਼ੈਵੀ ਵੈਸ਼ਨਵਾਂ ਦੀ ਰੀਤੀ ਨਹੀਂ ਵਰਤਦੇ । ਭਾਵ ਆਪੋ ਵਿਚ ਐਸੇ ਵਿਰੋਧੀ ਹਨ ਕਿ ਕਈ ਥਾਵਾਂ ਪਰ ਵੈਸ਼ਨਵ ਲੋਗ ਸ਼ੈਵੀਆ ਦੇ ਮੰਦਰਾਂ ਵਿਚ ਜਾਣਾ ਪਾਪ ਸਮਝਦੇ ਹਨ ਅਤੇ ਸ਼ੈਵੀ ਵੈਸ਼ਨਵਾਂ ਦੇ ਮੰਦਰਾਂ ਵਿਚ ਜਾਣਾ ਪਾਪ ਜਾਣਦੇ ਹਨ । ਪਰ ਕੌਮੀਅਤ ਕਰਕੇ ਸਭ ਹਿੰਦੂ ਹੀ ਹਨ ।

ਇਸੀ ਪ੍ਰਕਾਰ ਨਿਤ ਸਨਾਨ ਕਰਨਾ ਸੁਚ ਪਵਿਤ੍ਰ ਹੋਣਾ ਸਥਾਨਾਂ ਮੰਦਰਾਂ ਦੇ ਵਿਚ ਜਾ ਕੇ ਅਪਨੇ ੨ ਇਸ਼ਟ ਅਨੁਸਾਰ ਪੂਜਾ ਪਾਠ ਜਪ ਤਪ ਭਜਨ ਕੀਰਤਨ ਆਦਿਕ ਕਰਨਾ ਜੋ ਹਿੰਦੂਆਂ ਦੀਆਂ ਕੌਮੀ ਰਸਮਾਂ ਹੈਨ ਸੋਈ ਸਿਖ ਧਰਮ ਖਾਲਸਾ ਪੰਥ ਵਿਚ ਵਰਤੀਆਂ ਜਾਂਦੀਆਂ ਹਨ ਪਰ ਏਹ ਸਭ ਆਪਣੇ ਪੰਥ ਦੀ ਰੀਤੀ ਨਾਲ ਸਿਧ ਹੋਨ ਦੀ ਮ੍ਰਿਜਾਦਾ ਹੈ । ਜੈਸੇ ਹੋਰ ਹਿੰਦੂਆਂ ਦੀਆਂ ਸੰਪ੍ਰਦਾਵਾਂ ਦੇ ਪੰਥ ਅਪਣੇ ੨ ਮੰਦ੍ਰਾਂ ਵਿੱਚ ਅਪਣੇ ੨ ਇਸ਼ਟ ਦੀਆਂ ਮੂਰਤੀਆਂ ਥਾਪ ਕੇ ਉਨ੍ਹਾਂ ਦੀ ਪੂਜਾ ਕਰਦੇ ਹਨ । ਪਰ ਸਿਖ ਪੰਥ ਨਾ ਤਾਂ ਕਿਸੀ ਦੇਵਤਾ ਦਾ ਉਪਾਸ਼ਕ ਹੈ ਅਰ ਨਾ ਮੂਰਤੀ ਦਾ ਪੂਜਕ ਹੈ ਜੋ

ਮੂਰਤੀਆਂ ਨੂੰ ਸਥਾਪਨ ਕਰ ਕੇ ਪੂਜਾ ਕਰੇ । ਏਹ ਤਾਂ ਭਗਵਤ ਦੇ ਨਾਮ ਦਾ ਉਪਾਸ਼ਕ ਹੈ । ਸਬਦ ਹੀ ਸਿਖ ਮਤ ਦਾ ਇਸ਼ਟ ਹੈ ਜਿਸ ਕਰ ਕੇ ਆਪਣੇ ਸਥਾਨਾਂ ਮੰਦਰਾਂ ਅਰਥਾਤ ਗੁਰਦਵਾਰਿਆਂ ਧਰਮਸਾਲਾਂ ਦੇ ਵਿਚ ਇਸ਼ਟ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਥਾਪਨਾ ਕਰ ਕੇ ਪੂਜਾ ਪ੍ਰਤਿਸ਼ਟਾ ਹੁੰਦੀ ਹੈ ਜੋ ਪੰਥ ਦੀ ਰੀਤੀ ਹੈ । ਤੈਸੇ ਹੀ ਤ੍ਰਿੰਨ ਕਾਲ ਸੰਧਿਆ ਕਰਨ ਦੀ ਕੌਮੀ ਰਸਮ ਹੈ ਸੋਈ ਰਸਮ ਸਿਖ ਪੰਥ ਵਿਚ ਭੀ ਹੈ ਪਰ ਸਿੱਖ ਪੰਥ ਵਿਚ ਜਪ ਜਾਪ ਰਹਿਰਾਸ ਕੀਰਤਨ ਸੋਹਿਲਾ ਆਦਿਕ ਬਾਣੀ ਦੀ ਰੀਤੀ ਦਵਾਰਾ ਓਹ ਰਸਮ ਸਿੱਧ ਹੋਂਦੀ ਹੈ । ਸਭਨਾਂ ਸਮਿਆਂ ਪਰ ਗੁਰਬਾਣੀ ਹੀ ਵਰਤੀ ਜਾਂਦੀ ਹੈ, ਗਾਯਤ੍ਰੀ ਗੀਤਾ ਆਦਿਕ ਸੰਸਕ੍ਰਿਤ ਬਾਣੀਆਂ ਦੀ ਲੋੜ ਨਹੀਂ ਹੈ ।

ਤਾਂ ਤੇ ਜਨਮ ਤੋਂ ਲੇ ਕਰ ਜੋ ਜੋ ਨਿਮਿਤ ਸਮਿਆਂ ਪੁਰ ਵਰਤਣ ਵਾਲੀਆਂ ਰਸਮਾਂ ਹਨ ਸੋ ਓਹੀ ਹਨ ਜੋ ਦੇਸ਼ ਕਾਲ ਦੇ ਅਨੁਕੂਲ ਕੌਮੀ ਹਨ । ਅਤੇ ਓਹ ਰਸਮਾਂ ਪੰਥਕ ਰੀਤੀ ਅਨੁਸਾਰ ਵਰਤੀਆਂ ਜਾਣੀਆਂ ਪ੍ਰਵਾਨ ਹਨ ਜਿਨ੍ਹਾਂ ਦੇ ਅਸੂਲ ਨਿਰੂਪਣ ਕੀਤੇ ਜਾਂਦੇ ਹਨ ॥

## ਜਨਮ ਸਮੇਂ ਦੀ ਰਸਮ ਰੀਤ ਦਾ ਅਸੂਲ

ਜਨਮ ਸਮੇਂ ਛਟੀ ਦੇ ਤਥਾ ਤੇਹਰਵੇਂ ਦਿਨ ਪ੍ਰਸੂਤਾ ਦੀ ਅਤੇ ਬਾਲ ਦੀ ਸੁੱਧੀ ਦਾ ਜਨਮ ਸੰਸਕਾਰ ਕਰ ਸੁੱਧ ਕਰਨਾ ਕੌਮੀ ਰਸਮ ਹੈ । ਅਤੇ ਅਮ੍ਰਿਤ ਤਥਾ ਕੜਾਹ ਪ੍ਰਸਾਦਿ (ਪੰਚਾਮ੍ਰਿਤ) ਦੇ ਨਾਲ ਸੁੱਧ ਕਰਨਾ ਪੰਥ ਦੀ ਰੀਤੀ ਹੈ ॥

## ਚੋਲਾ ਪਾਉਣ ਦੀ ਰੀਤੀ ਦਾ ਅਸੂਲ

ਚੋਲਾ ਪਾਉਣਾ ਕੌਮੀ ਰਸਮ ਹੈ । ਅਤੇ ਗੁਰਦਵਾਰੇ ਪ੍ਰਸਾਦਿ ਭੇਟਾ ਰਖ ਅਰਦਾਸ ਕਰਾਕੇ ਪਾਉਣਾ ਪੰਥ ਦੀ ਮ੍ਰਿਜਾਦਾ ਹੈ ॥

## ਜੂੜਾ ਕਰਨ ਅਰਥਾਤ ਕੇਸ ਸੁਧਾਰ ਦੀ ਰੀਤੀ ਦਾ ਅਸੂਲ

ਜੂੜਾ ਕਰਨ ਅਰਥਾਤ ਕੇਸ ਸੁਧਾਰ ਦੀ ਕੌਮੀ ਰਸਮ ਹੈ । ਅਤੇ ਬਾਲਕ ਨੂੰ ਇਸ਼ਨਾਨ ਸਣ ਕੇਸੀਂ ਦੇਹੀਂ ਪਾਇ ਕਰ ਕਰਾਉਣਾ ਗੁਰਦਵਾਰੇ ਹਾਜਰ ਹੋ ਪ੍ਰਸਾਦ ਭੇਟ ਅਰਪਣ ਕਰ ਅਰਦਾਸ ਕਰਾ ਕੇ ਕੇਸੀਂ ਕੰਘਾ ਕਰਨਾ ਜੂੜਾ ਆਦਿਕ ਕਰ ਕੇ ਅਥਵਾ ਗੁੰਦਣਾ ਸੰਭਾਲਣਾ ਪੰਥ ਦੀ ਰੀਤੀ ਹੈ ।

## ਬਾਲਕ ਨੂੰ ਧਰਮ ਕਰਮ ਵਿਚ ਲਿਆਵਨ ਦੀ ਰੀਤੀ ਦਾ ਅਸੂਲ

ਬਾਲਕਾਂ ਨੂੰ ਧਰਮ ਕਰਮ ਵਿਚ ਲਿਆਵਨ ਦਾ ਸੰਸਕਾਰ ਕਰਨਾ ਕੌਮੀ ਰਸਮ ਹੈ । ਪਰ ਇਹ ਸੰਸਕਾਰ ਅੰਮ੍ਰਿਤ ਕਰਮ ਕਰਨਾ ਪੰਥ ਦੀ ਰੀਤੀ ਹੈ ।

## ਕੁੜਮਾਈ (ਮੰਗਣੀ) ਦੇ ਸੰਜੋਗ ਸੰਬੰਧੀ ਵਿਚਾਰ ਦਾ ਅਸੂਲ

ਕੁੜਮਾਈ ਕਰਨ ਵੇਲੇ ਲੜਕੇ ਲੜਕੀ ਦਾ ਸੰਜੋਗ ਜਾਤ ਗੋਤ ਕੁਲ ਦਾ ਵਿਚਾਰ ਕਰ ਕੇ ਇਕ ਕੁਲ ਦੀ ਜਾਤ ਗੋਤ ਨੂੰ ਛਡ ਕੇ ਦੂਜੀ ਜਾਤ ਗੋਤ ਕੁਲ ਵਿਚ ਮੱਥੇ ਨਾਲ ਮੱਥਾ ਮਿਲਦਾ ਦੇਖ

ਕਰ ਕਰਨਾ ਕੌਮੀ ਰਸਮ ਹੈ ।

ਪਰ ਇਸ ਰਸਮ ਦੇ ਵਿਚ ਸਿਖ ਦੀ ਬੇਟੀ ਅਸਿਖ ਦੇ ਘਰ ਨਾ ਜਾਣੀ ਪੰਥ ਦੀ ਰੀਤੀ ਹੈ।

ਧਾਰਮਕ ਅਵਸਥਾ ਵਿਚ ਤਾਂ ਸਭਨਾਂ ਦੇਸਾਂ ਸਭਨਾ ਜਾਤਾਂ ਵਿਚੋਂ ਸਜੇ ਸਿਖਾਂ ਦਾ ਪੰਥ ਇਕੋ ਹੈ । ਪਰ ਇਸ ਪੰਥ ਨੂੰ ਚੱਕ੍ਰਵਰਤੀ (ਆਲਮਗੀਰ) ਬਣਨ ਲਈ ਰੋਟੀ ਬੇਟੀ ਦੀ ਸਾਂਝ ਵਾਲੀਆਂ ਬ੍ਰਾਦਰੀਆਂ ਦੇ ਦੋ ਤਬਕੇ (ਦਰਜੇ) ਹਨ ॥

ਪਹਿਲੇ ਤਬਕ ਦੀ ਬਿਰਾਦਰੀ ਉਨਹਾਂ ਸਿੱਖਾਂ ਦੀ ਹੈ ਜੋ ਬ੍ਰਾਹਮਣਾਂ ਤੋਂ ਲੇਕਰ ਛੀਪਿਆਂ ਝੀਵਰਾਂ ਆਦਿਕਾਂ ਸੂਦਰਾਂ ਤਕ ਦੇ ਚਹੁੰਆਂ ਵਰਨਾਂ ਵਿਚੋਂ ਜੋ ਲੋਕ ਗੁਰੂ ਕੀ ਸਿਖੀ ਨੂੰ ਧਾਰਨ ਕੀਤੇ ਹੋਣ ॥ ਅਤੇ

ਦੂਜੇ ਤਬਕ ਦੀ ਬਰਾਦਰੀ ਉਨਹਾਂ ਸਿਖਾਂ ਦੀ ਹੈ ਜੋ ਇਨਹਾਂ ਚਹੁੰਆਂ ਵਰਨਾਂ ਤੋਂ ਇਤ੍ਰ ਸਭਨਾਂ ਜਾਤਾਂ ਅਤੇ ਦੇਸ਼ਾਂ ਦੇ ਲੋਕਾਂ ਵਿਚੋਂ ਜੋ ਲੋਕ ਗੁਰੂ ਕੇ ਸਿਖ ਬਣੇ ਹੋਣ ॥

ਪਹਿਲੇ ਤਬਕ ਦੀ ਬਿਰਾਦਰੀ ਦੀ ਦੂਜੇ ਤਬਕ ਦੀ ਬਿਰਾਦਰੀ ਦੇ ਨਾਲ ਕੇਵਲ ਗੁਰੂ ਕੀ ਸਿਖੀ ਸਿਦਕ ਦੀ ਕਮਾਈ ਦੀ ਸਾਂਝ ਹੈ । ਰੋਟੀ ਅਤੇ ਬੇਟੀ ਦੀ ਸਾਂਝ ਨਹੀਂ ਹੈ ।

ਪਹਿਲੇ ਤਬਕੇ ਦੀ ਬਿਰਾਦਰੀ ਵਿਚੋਂ ਜੋ ਕੋਈ ਦੂਜੇ ਤਬਕ ਦੀ ਬਿਰਾਦਰੀ ਦੀ ਰੋਟੀ ਅਥਵਾ ਬੇਟੀ ਨੂੰ ਅੰਗੀਕਾਰ ਕਰੇ ਤਦ ਹੀ ਉਸ ਦੀ ਪ੍ਰਵਾਨਗੀ ਹੈ ਜਦ ਉਹ ਦੂਜੇ ਤਬਕ ਦੀ ਬਿਰਾਦਰੀ ਵਿਚ ਹੀ ਸਮਿਜ ਜਾਏ । ਪਹਿਲੇ ਤਬਕੇ ਦੀ ਬਿਰਾਦਰੀ ਦੇ ਨਾਲ ਰੋਟੀ ਬੇਟੀ ਦੇ ਸੰਬੰਧ ਦਾ ਖਿਆਲ ਛਡ ਦੇਵੇ । ਅਤੇ ਜੇ ਕਰ ਪਹਿਲੇ ਤਬਕ ਦੀ ਬਿਰਾਦਰੀ ਦਾ ਆਪਣੇ ਆਪ ਨੂੰ ਮਿੰਬਰ ਸਮਝੇ ਤਾਂ ਉਸ ਦਾ ਬਿਵਾਹ (ਅਨੰਦ) ਨਾਜਾਇਜ਼ ਹੈ । ਤਥਾ ਪਹਿਲੇ ਤਬਕੇ ਦੀ ਬਿਰਾਦਰੀ ਵਿਚ ਓਹ ਪਤਿਤ ਸਮਝਿਆ ਜਾਂਦਾ ਹੈ । ਜਦ ਤਕ ਪ੍ਰਾਇਸਚਿਤ ਦਵਾਰਾ ਸੁੱਧ ਨਾ ਹੋਵੇ ਇਸ ਬਿਰਾਦਰੀ ਦੇ ਨਾਲ ਵਰਤਣਾ ਯੋਗ ਨਹੀਂ ਹੈ ।

## ਕੁੜਮਾਈ (ਮੰਗਣੀ) ਦੀ ਰਸਮ ਰੀਤੀ ਦਾ ਅਸੂਲ

ਕੁੜਮਾਈ ਅਰਥਾਤ, ਮੰਗਣੀ ਸਮੇਂ ਲੜਕੀ ਵਾਲਿਆਂ ਵਲੋਂ ਲੜਕੇ ਨੂੰ ਸ਼ਗਨ ਭੇਜਣਾ ਕੌਮੀ ਰਸਮ ਹੈ ਅਤੇ ਕਛ ਕ੍ਰਿਪਾਨ ਜੋ ਖਾਲਸੇ ਦਾ ਜਨੇਊ ਹੈ ਸਿੰਘ ਲੜਕੇ ਨੂੰ ਸ਼ਗਨ ਦੇ ਨਾਲ ਭੇਜਣਾ ਪੰਥ ਦੀ ਰੀਤੀ ਹੈ ।

ਓਹ ਕੁੜਮਾਈ ਦਾ ਸ਼ਗਨ ਬਿਰਾਦਰੀ ਭਾਈ ਚਾਰੇ ਨੂੰ ਇਕੱਤ੍ਰ ਕਰ ਕੇ ਲੜਕੇ ਵਾਲੇ ਦੇ ਘਰ ਲੈਣਾ ਟਿੱਕਾ ਲਗਾਉਣਾ ਕੌਮੀ ਰਸਮ ਹੈ । ਅਤੇ ਇਸ ਵਿਚ ਸੰਗਤ ਦੇ ਜੋੜ ਮੇਲ ਸਬਦ ਬਾਣੀ ਹੋ ਕਰ ਅਰਦਾਸ ਕਰਕੇ ਕਾਰਜ ਕਰਨਾ ਪੰਥ ਦੀ ਰੀਤੀ ਹੈ ॥

## ਵਿਵਾਹ ਸਮੇਂ ਦੀਆਂ ਰਸਮਾਂ ਰੀਤਾਂ ਦਾ ਅਸੂਲ

ਦੋਨੋਂ ਧਿਰਾਂ ਵੱਲੀਂ ਵਿਵਾਹ ਦੇ ਅਰੰਭ ਸਮੇਂ ਬਿਰਾਦਰੀ ਭਾਈ ਚਾਰਾ ਇਕੱਤ੍ਰ ਹੋ ਕਰ ਉਤਸਵ ਕਰਨਾ ਕੌਮੀ ਰਸਮ ਹੈ । ਅਤੇ ਇਸ ਵਿਚ ਜੋੜ ਮੇਲ ਹੋ ਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪੂਜਾ ਕਰ ਕੇ ਪਾਠ ਅਰੰਭ ਕਰਨਾ ਪੰਥ ਦੀ ਰੀਤੀ ਹੈ ॥

ਹੋਰ ਦੇਸ਼ ਕਾਲ ਜਾਤ ਜਾਤ ਗੋਤ ਕੁਲਾਚਾਰ ਅਨੁਸਾਰ ਭਾਜੀਆਂ ਰੋਟੀਆਂ ਤਥਾ ਖੁਸ਼ੀਆਂ ਦੇ ਸਗਨ ਮੰਗਲਾ ਚਾਰ ਗਾਇਨ ਆਦਿਕ ਹੋਣੇ ਕੌਮੀ ਰਸਮਾਂ ਹਨ । ਅਤੇ ਇਨਹਾਂ ਰਸਮਾਂ ਵਿਚ ਪਹਿਲਾਂ ਅਰਦਾਸ ਕਰਕੇ ਗੁਰੂ ਜੀ ਦਾ ਪ੍ਰਸਾਦ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਭੇਟ ਕਰਨਾ ਤਥਾ ਗੁਰਬਾਣੀ ਗਾਇਨ ਕਰਨੀ ਪੰਥ ਦੀ ਰੀਤੀ ਹੈ ॥

ਘੋੜੀ ਚੜ੍ਹਨਾ ਜਨੇਤ ਦਾ ਬੰਨ੍ਹਕੇ ਜਾਣਾ ਬਾਜੇ ਗਾਜੇ ਆਦਿਕ ਖੁਸ਼ੀਆਂ ਦੇ ਸਾਮਾਨ ਨਾਲ ਹੋਣੇ ਕੌਮੀ ਰਸਮ ਹੈ । ਅਤੇ ਵੇਸ਼ਿਆ ਦੇ ਨਾਚ ਅਤੇ ਸ਼ਰਾਬ ਦੀ ਕਤਈ ਬੰਦਸ਼ ਅਰ ਸ਼ਬਦ ਸਾਖੀ ਦਾ ਸਾਮਾਨ ਨਾਲ ਹੋਣਾ ਪੰਥ ਦੀ ਮ੍ਰਿਜਾਦਾ ਹੈ ॥

ਵਿਵਾਹ ਵਾਲੇ ਲੜਕੇ ਲੜਕੀ ਨੂੰ ਦੇਸ਼ ਕਾਲ ਤਥਾ ਕੁਲਾਚਾਰ ਵਿਵਾਹ ਸਮੇਂ ਦੀਆਂ ਖਾਸ ਪੁਸ਼ਾਕਾਂ ਪਹਿਨਾਉਣ ਦੀ ਜੋ ਕੌਮੀ ਰਸਮ ਹੈ ਜੈਸੇ ਬਾਲਕ ਨੂੰ ਸੇਹਰਾ ਗਾਨਾ ਤਥਾ ਹੋਰ ਸ਼ਸਤ੍ਰ ਬਸਤ੍ਰ ਅਰਥਾਤ ਸ਼ਾਹਾਨਾ ਸਾਜ ਬਾਜ ਸੀਸ ਪਰ ਛਤ੍ਰ (ਸਰਗਸਤ) ਜੋ ਕੁਛ ਹੋਂਦਾ ਹੋਵੇ ਜਿਸ ਕਰ ਕਈ ਦੇਸਾਂ ਵਿਚ ਲੜਕੇ ਨੂੰ ਮਹਾਰਾਜ ਕਹਿਆ ਜਾਂਦਾ ਹੈ ਤਥਾ ਦੂਰੋਂ ਪਛਾਣ ਹੋ ਜਾਂਦੀ ਹੈ ਕਿ ਵਿਵਾਹ ਵਾਲਾ ਨੀਂਗਰ ਇਹ ਹੈ ਜਿਸ ਕਰ ਕੇ ਕੋਈ ਫਰੇਬ ਧੋਖਾ ਨਹੀਂ ਚਲ ਸਕਦਾ, ਸੋ ਇਹ ਕੌਮੀ ਰਸਮ ਹੈ । ਪਰ ਇਸ ਵਿਚ ਵਸਮਾ ਮਹਿੰਦੀ ਮੌਲੀ ਕੁਸੁੰਭੇ ਦੇ ਬਸਤ੍ਰ ਸਿੰਘ ਲੜਕੇ ਦੇ ਅੰਗ ਨਾ ਵਰਤਣਾ ਅਰ ਮੁਕਟ ਦੀ ਥਾਂ ਸਿਰਪੇਚ (ਜਿਗਾ) ਮਸਤਕ ਪਰ ਸਜਾਉਣਾ ਪੰਥ ਦੀ ਰੀਤੀ ਹੈ ।

ਲੜਕੀ ਵਾਲੇ ਦੇ ਘਰ ਜਨੇਤ ਦਾ ਢੁਕਾਉ ਹੋਣਾ ਪਰਸਪਰ ਸਬੰਧੀਆਂ ਦੀ ਮਿਲਣੀ ਹੋਣੀ ਜਨੇਤ ਨੂੰ ਜੰਞ ਵਾਸ ਵਿਖੇ ਉਤਾਰਾ ਦੇਣਾ ਇਹ ਕੌਮੀ ਰਸਮਾਂ ਹੀ ਪੰਥ ਦੀ ਮ੍ਰਿਜਾਦਾ ਵਿਚ ਪ੍ਰਵਾਨ ਹਨ ॥

ਅਨੰਦ ਕਾਰਜ ਸਮੇਂ ਹਛੀ ਸੁਥਰੀ ਥਾਂ ਸ਼ੁਧ ਵਿਛਾਈ ਕਰਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨਾ । ਲੜਕੀ ਲੜਕੇ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਨਮੁਖ ਬਿਠਾ ਕੇ ਮਾਤਾ ਪਿਤਾ ਅਥਵਾ ਸਾਰੇ ਪ੍ਰਵਾਰ ਵਲੋਂ ਖੜੋ ਕੇ ਅਰਦਾਸਾ ਕਰਾ ਕੇ, ਵਾਕ ਲੈ ਕੇ ਲੜਕੀ ਦੇ ਪਿਤਾ ਨੇ ਲੜਕੀ ਦਾ ਪਲਾ ਲੜਕੇ ਨੂੰ ਫੜਾਣਾ । ਉਪ੍ਰੰਤ ਚਾਰ ਲਾਵਾਂ ਫੇਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਲਾਵਾਂ ਦੇ ਪਾਠ ਨਾਲ ਲੜਕੇ ਲੜਕੀ ਨੂੰ ਕਰਾ ਕੇ ਹਜ਼ੂਰੀ ਵਿੱਚ ਮਥਾ ਟੇਕਣਾ ਏਹ ਕੌਮੀ ਰਸਮ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀਆਂ ਲਾਵਾਂ ਪੜ੍ਹਨੀਆਂ ਇਸ ਪ੍ਰਕਾਰ ਸਾਰੀ ਕ੍ਰਿਤ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਲੜਕੇ ਲੜਕੀ ਨੂੰ ਗ੍ਰਹਸਤ ਧਰਮ ਦੇ ਫਰਜ਼ਾਂ ਦਾ ਉਪਦੇਸ਼ ਦੇਣਾ । ਇਸ ਕਾਰਵਾਈ ਦੀ ਸਮਾਪਤੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਅਰਦਾਸ ਕਰ ਕੇ ਅਸੀਰਬਾਦ ਲੈਣੀ ਤਖਤਾਂ ਗੁਰ ਦਵਾਰਿਆਂ ਧਾਰਮਕ ਆਸ਼ਰਮਾਂ ਅਤੇ ਹੋਰ ਬਿਵਹਾਰਕ ਆਸ਼੍ਰਮਾਂ ਲਈ ਮਾਇਆ ਦੇ ਗੱਫੇ ਯਥਾ ਸ਼ਕਤਿ ਅਰਦਾਸੇ ਕਰਾਣੇ ਹੋਰ ਅਧਿਕਾਰੀਆਂ ਨੂੰ ਦਾਨ ਦੇਣਾ ਅਤੇ ਕੜਾਹ ਪ੍ਰਸਾਦ ਵਰਤ ਕੇ ਦੀਵਾਨ ਬਰਖਾਸਤ ਹੋਣਾ, ਇਹ ਪੰਥ ਦੀ ਰੀਤੀ ਹੈ ॥

ਲੜਕੀ ਵਾਲਿਆਂ ਦੇ ਘਰ ਜਨੇਤ ਦੀ ਯਥਾ ਯੋਗ ਆਗਤ ਭਾਗਤ ਖਾਤਰ ਹੋਣੀ, ਦਹੇਜ ਦੇਣਾ ਡੋਲਾ ਟੋਰਨਾ ਏਹ ਸਭ ਕੌਮੀ ਰਸਮਾਂ ਪੰਥ ਵਿਚ ਭੀ ਪ੍ਰਵਾਣ ਹਨ ਪਰ ਦਹੇਜ ਰਖ ਦਿਖਾਣਾ ਅਤੇ ਅਹੰਕਾਰ ਦਾ ਕੂੜਾ ਕੱਚਾ ਪਾਜ ਕਰਨਾ ਨਿੰਦਾ ਹੈ ।

ਵਿਵਾਹ ਕਰ ਕੇ ਲੜਕੀ ਵਾਲਿਆਂ ਦੇ ਘਰੋਂ ਵਿਦਾਇਗੀ ਹੋਣੀ, ਲੜਕੇ ਵਾਲਿਆਂ ਦੇ ਘਰ

# ਸ੍ਰੀ ਬੀਰ ਮ੍ਰਿਗੇਸ਼ ਗੁਰ ਬਿਲਾਸ ਦੇਵਤਰੂ

## ਅਥ ਕਥਾ ਪ੍ਰਸੰਗਾ

੧ ਸਕੰਧ ਪੂਰਬਾਰਧ

੨੯ ਅਧਜਾਯ

ੴ ਤਤ ਸਤ

ਇਸੀ ਰੀਤੀ ਸੇ ਸ੍ਰੀ ਗੁਰੂ ਭਾਗ ਸਿੰਘ ਜੀ ਕੀ ਸੇਵਾ ਕਰਤ ਰਹੇ ਡੇਢ ਪਹਰ ਰਾਤ੍ਰ ਰਹੀ ਉਠ ਕੇ ਸੋਚ ਪ੍ਰਥਮ ਹੋ ਕੇ ਦਾਤਣ ਇਸਨਾਨ ਕਰ ਕੇ ਪੁਨਾ ਸ੍ਰੀ ਗੁਰੂ ਜੀ ਕਾ ਇਸਨਾਨ ਕਰਾਇ ਕੇ ਪੁਨਾ ਸਵਾ ਪਹਿਰ ਰਾਤ੍ਰ ਰਹਤੀ ਦੀਵਾਨ ਮੈ ਹਾਜਰ ਹੋ ਜਾਵੇ । ਸ੍ਰੀ ਗੁਰੂ ਭਾਗ ਸਿੰਘ ਸਵਾ ਪਹਰ ਰਾਤ ਸੇ ਪਹਲੇ ਹੀ ਇਸਨਾਨ ਕਰ ਕੇ ਪੁਨਾ ਸਵਾ ਪਹਰ ਯਾਮਨੀ ਰਹਯਾ ਦਿਵਾਨ ਲਗਾਇ ਬੈਠਤੇ ਥੇ । ਜੋ ੨ ਪ੍ਰੇਮੀ ਸ੍ਰੀ ਗੁਰੂ ਜੀ ਕੇ ਬਚਨ ਕੋ ਸੁਣਤੇ ਥੇ ਸੋ ਸਵਾ ਯਾਮ ਰਾਤ੍ਰ ਕੇ ਰਹਯਾਂ ਸ੍ਰੀ ਗੁਰੂ ਜੀ ਕੇ ਚਰਨੋਂ ਪਾਸ ਹਾਜਰ ਹੋ ਜਾਤੇ ਥੇ । ਪ੍ਰਥਮ ਦੋ ਤੀਨ ਘੜੀ ਪ੍ਰਯੰਤ ਸ੍ਰੀ ਗੁਰੂ ਜੀ ਤਤ੍ਰ ਕਾ ਉਪਦੇਸ਼ ਤਥਾ ਉਪਾਸ਼ਨਾ ਕਾ ਪ੍ਰਸੰਗ ਭੀ ਕਬੀ ੨ ਅਧਿਕਾਰੀ ਦੇਖ ਕੇ ਕੀਆ ਕਰਤੇ ਥੇ । ਪੁਨਾ ਜਬ ਛੇ ਸਾਤ ਘੜੀ ਰਾਤ ਰਹ ਜਾਵੇ ਤਬ ਰਾਗੀ ਆਇ ਜਾਵੈ ਆਸਾ ਕੀ ਵਾਰ ਕੀ ਚੌਂਕੀ ਕਰੈ ਸ੍ਰੀ ਗੁਰੂ ਉਤਨਾ ਕਾਲ ਸਮਾਧੀ ਮੈ ਇਸਥਿਤ ਰਹੈ । ਆਸਾ ਕੀ ਵਾਰ ਸੇ ਪੀਛੇ ਘੜੀ ਦੋ ਇਕ ਦਿਨ ਚੜੇ ਪੰਚ ਦਸੀ ਆਦਿ ਵੇਦਾਂਤ ਗ੍ਰੰਥੋਂ ਕੀ ਕਥਾ ਹੋਵੇ ਸਵਾ ਪਹਰ ਦਿਨ ਚੜੇ ਪ੍ਰਯੰਤ ॥ ਪੁਨਾ ਪ੍ਰਸਾਦ ਤਯਾਰ ਹੋ ਜਾਵੇ ॥ ਪ੍ਰਸਾਦਿ ਪਾਇ ਕਰ ਬਿਰਾਜ ਜਾਵੈ ॥ ਪੁਨਾ ਜਬ ਤੀਸਰਾ ਪਹਰ ਹੋਵੇ ਤਾ ਬਾਹਰ ਜਾਵੇ ਤਬ ਸ੍ਰੀ ਬੀਰ ਸਿੰਘ ਜੀ ਆਸਣ ਗਡਵਾ ਲੇ ਕਰ ਪੀਛੇ ੨ ਚਲੇ ਜਾਵਹ ਪੁਨਾ ਬਾਹਰ ਨਦੀ ਕੇ ਕਨਾਰੇ ਸੋਚ ਇਸਨਾਨ ਕਰ ਕੇ ਡੇਰੇ ਮੈ ਆਵਹ ਪੁਨਾ ਦੋ ਘੜੀ ਦਿਨ ਰਹਤੇ ਪ੍ਰਯੰਤ ਵਾਸਿਸ਼ਟਾਦਿਕ ਵੇਦਾਂਤ ਕੇ ਗ੍ਰੰਥੋਂ ਕੀ ਕਥਾ ਅਰ ਕੀਰਤਨ ਹੋਤਾ ਰਰਤਾ ਥਾ ਪੁਨਾ ਰਹਰਾਸ ਕਾ ਪਾਠ ਸੁਣ ਕੇ ਅਰਦਾਸ ਸਮੇ ਸਭੀ ਜਨ ਖੜੇ ਹੋ ਕੇ ਅਰਦਾਸ ਸੁਣ ਕੇ ਭੋਗ ਸਮੇ ਅਰਦਾਸ ਕੇ ਸੀਸ ਧਰਤੀ ਪਰ ਰਖ ਕੇ ਮਥਾ ਟੇਕੈ । ਪੁਨਾ ਪ੍ਰਸਾਦਿ ਪਾਇ ਕੇ ਪੀਛੇ ਸਵਾ ਪਹਰ ਰਾਤ੍ਰ ਜਾਤੀ ਤਾਈਂ ਕਥਾ ਕੀਰਤਨ ਹੋਤਾ ਰਹੇ ॥ ਇਸੀ ਰੀਤੀ ਸੇ ਸਰਬਦਾ ਕਾਲ ਵਿਤੀਤ ਕੀਆ ਕਰਹ॥ ਪੁਨਾ ਏਕ ਦਿਨ ਕਥਾ ਸੇ ਪੀਛੇ ਬੈਠੇ ੨ ਬਡੇ ਹਸੇ ਜਬ ਏਕਾਂਤ ਸਮਾ ਪਾਇ ਕੇ ਸ੍ਰੀ ਬੀਰ ਸਿੰਘ ਜੀ ਸ੍ਰੀ ਗੁਰੂ ਭਾਗ ਸਿੰਘ ਜੀ ਸੇ ਪੂਛਤੇ ਭਏ

---

ਵਾਪਸ ਆਉਣਾ ਦੇਸ ਕਾਲ ਕੁਲ ਗੋਤ ਦੀ ਰਸਮ ਦੇ ਨਾਲ ਗ੍ਰਹ ਪ੍ਰਵੇਸ਼ ਕਰਨਾ ਵਿਵਾਹ ਕਾਜ ਦੇ ਪੁਸ਼ਾਕੇ ਅਤੇ ਸਾਜ ਬਾਜ ਉਤਾਰ ਸਮਾਗਮ ਨੂੰ ਸਮਾਪਤ ਕਰ ਕੇ ਪੁਸ਼ਾਕੇ ਬਦਲਨੇ ਕੌਮੀ ਰਸਮਾਂ ਪ੍ਰਵਾਨ ਹਨ । ਪਰ ਇਨਹਾਂ ਦੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਰਖੇ ਹੋਏ ਪਾਠ ਦੇ ਭੋਗ ਦੀ ਸਮਾਪਤੀ ਦਾ ਜੋੜ ਮੇਲ ਕਰਨਾ ਭੋਗ ਪਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਭੇਟਾ ਪੂਜਾ ਕਰ ਕੇ ਅਰਦਾਸਾ ਸੋਧ ਕਰ ਉਤਸਵ ਦੀ ਸਮਾਪਤੀ ਕਰਨੀ ਪੰਥ ਦੀ ਰੀਤੀ ਹੈ ॥

ਹੇ ਭਗਵਾਨ ਆਪ ਕਾ ਹਾਸਾ ਅਕਾਰਣ ਤੋ ਨਹੀ ਕਿਉਂ ਜੋ ਸਤ ਪੁਰਖੋ ਕੀ ਜੋ ਜੋ ਚੇਸ਼ਟਾ ਹੋਤੀ ਹੈ ਸੋ ਸਾਰਥਿਕ ਹੋਤੀ ਹੈ ॥ ਇਸ ਸੇ ਜਾਣਤੇ ਹੈਂ ਜੋ ਆਪ ਕਾ ਹਾਸਾ ਬਿਨਾ ਕਾਰਣ ਨਹੀ ਕੋਈ ਕਾਰਣ ਕੋ ਲੇ ਕਰ ਆਪ ਕਾ ਹਾਸਾ ਹੈ ॥ ਐਸੇ ਸਿਖ ਕੀ ਬੇਨਤੀ ਸੁਣ ਕੇ ਕਰੁਨਾ ਕੇ ਸਮੁਦ੍ਰ ਸ੍ਰੀ ਗੁਰੂ ਭਾਗ ਸਿੰਘ ਜੀ ਬੋਲਤੇ ਭਏ ॥

ਸ੍ਰੀ ਗੁਰੁ ਉਵਾਚ— ਹੇ ਪੁਤ੍ਰ ਹਮ ਕੋ ਇਸ ਲੀਏ ਹਾਸਾ ਆਯਾ ਹੈ ਜੋ ਦੇਖੋ ਕਰਣ ਕਾਰਣ ਜਯੋਤੀ ਸ੍ਵਰੂਪ ਸਰਬ ਕਲਾ ਸਮਰਥ ਸਤਚਿਤ ਆਨੰਦ ਸ੍ਵਰੂਪ ਸਤ ਸੰਕਲਪ ਸਰਬ ਕਾ ਆਧਾਰਭੂਤ ਹੋਇ ਕੇ ਸ੍ਰੀ ਗੁਰੂ ਸਾਹਿਬ ਸਿੰਘ ਜੀ ਇਸ ਸਮੇ ਕਿਆ ਸੰਕਲਪ ਕਰ ਰਹੇ ਹੈ॥ ਪ੍ਰਸ਼ਨ— ਹੇ ਸ੍ਵਮਿਨ, ਸ੍ਰੀ ਗੁਰੂ ਬਾਬਾ ਸਾਹਿਬ ਸਿੰਘ ਜੀ ਇਸ ਸਮੇ ਕਹਾਂ ਇਸਥਿਤ ਹੈਂ ॥ ਔ ਕਯਾ ਸੰਕਲਪ ਕਰ ਰਹੇ ਹੈਂ ?

ਉਤ੍ਰ— ਹੇ ਸਿਖ ਇਸ ਸਮੇ ਊਨੇ ਸਾਹਿਬ ਨਗਰ ਵਿਖੇ ਘੋੜਿਆ ਕੇ ਤਬੇਲੇ ਮੈ ਖੜੇ ਹੂਏ ਦਰੋਗੇ ਕੇ ਕਹੇ ਸੇ ਐਸੇ ਚਿੰਤਨ ਕਰ ਰਹੇ ਹੈਂ ਕੇ ਕੋਈ ਐਸਾ ਉਪਾ ਹੋਵੇ ਤਾਂਕਿ ਅਛੀਆਂ ਖਚਰਾਂ ਭੀ ਪੈਦਾ ਹੋਵੇਂ ॥ ਜੋ ਸ੍ਰੀ ਗੁਰੂ ਜੀ ਕਾ ਸੰਕਲਪ ਦੇਖ ਕੇ ਹਮ ਕੋ ਹਾਸੀ ਆਇ ਗਈ ਹੈ॥ ਜੋ ਦੇਖੋ ਮਾਯਕ ਪਦਾਰਥੋਂ ਕਾ ਸ੍ਵਭਾਵ ਈਸ਼੍ਵਰੋਂ ਕੋ ਭੀ ਸੰਕਲਪ ਵਿਕਲਪ ਕਰਾਇ ਦੇਤਾ ਹੈ ॥ ਕਹਾਂ ਨਿਰੀਹ ਇਛਾ ਤੇ ਰਹਤ ਸ੍ਰੀ ਗੁਰੂ ਜੀ ਕਾ ਸ੍ਵਰੂਪ ॥ ਔ ਕਹਾਂ ਖਚਰੇਂ ਕੀ ਉਤਪਤੀ ਕੀ ਇਛਾ ॥ ਕਹਾਂ ਨਿਰੰਜਨ ਸ੍ਵਰੂਪ ਸ੍ਰੀ ਗੁਰੂ ਜੀ ਕਾ ਔ ਕਹਾਂ ਅੰਜਨ ਨਾਮ ਮਾਯਾ ਕੇ ਸੰਬੰਧ ਸੇ ਪਦਾਰਥੋਂ ਕੇ ਸੰਕਲਪ ॥ ਅੰਜਨ ਨਾਮ ਮਾਯਾ ਕਾ ਹੈ ॥ ਕਹਾਂ ਅਸੰਗੋ ਹੀ ਅਯੰਪੁਰਖ: ਸਦਾ ਅਸੰਗ ਰੂਪ ਆਕਾਸ ਕੀ ਨਿਆਈ ॥ ਕਹਾਂ ਸਰੀਰ ਕੇ ਸੰਗ ਕਰ ਕੇ ਲਾਭ ਅਲਾਭ ਕੀ ਇਛਾ ਅਨਿਛਾ ॥ ਕਹਾਂ ਆਪਤ ਕਾਮ ਰੂਪ ਈਸ੍ਵਰ ਨਾਮ ਪੂਰਣ ਕਾਮ ਕਹਾਂ ਪਦਾਰਥੋਂ ਕੀ ਪ੍ਰਾਪਤੀ ਕੀ ਇਛਾ। ਕਹਾਂ ਸਤਚਿਤ ਆਨਦ ਰੂਪ ਬ੍ਰਹਮ ਕਹਾਂ ਸੰਗ ਦੋਖ ਕੇ ਪ੍ਰਭਾਵ ਸੇ ਅਸਤ ਜੜ ਦੁਖੋਂ ਕੀ ਸੀਮਾਂ ਸਰੀਰ ਮਾਤ੍ਰ ਆਪ ਕੋ ਪਰਛਿੰਨ ਅਲਪ ਬਿਰਤੀ ਮਾਨਣਾ ॥ ਹੇ ਸਾਧੋ ਇਸ ਜੀਵ ਕੋ ਸੰਗਦੋਖ ਹੀ ਦੁਖੋਂ ਕਾ ਕਾਰਣ ਹੈ ਸੋ ਇਸ ਮੈ ਸੰਤੋਂ ਕਾ ਬਚਨ ਭੀ ਪ੍ਰਮਾਣ ਹੈ ॥ ਦੋ :— ਬਹੈ ਕੁਸੰਗ ਚਾਹੈ ਕੁਸਲ ਏਹੀ ਬਡੋ ਅਵਸੋਸ ॥ ਮਾਨ ਜੋ ਘਟਿਉ ਸਮੁਦ੍ਰ ਕੋ ਰਾਵਨ ਬਸਜੋ ਪੜੋਸ ॥੧॥

ਟੀਕਾ :— ਉਨਾਂ ਪੁਰਖਾਂ ਕੋ ਵਾਰੰਵਾਰ ਧਿਕਾਰ ਹੈ ਜੋ ਕੁਸੰਗ ਮੈ ਬੈਠ ਕੇ ਫੇਰ ਸੁਖ ਕੀ ਇਛਾ ਕਰਤੇ ਹੈਂ ॥ ਉਨ ਮਾਨੁਖੋਂ ਊਪਰ ਬਡਾ ਅਵਸੋਸ ਹਮ ਕੋ ਆਵਤਾ ਹੈ ॥ ਜੈਸੇ ਬੰਬੂਰ ਕੇ ਬ੍ਰਿਛ ਕੋ ਅੰਬ੍ਰ ਅਥਵਾ ਅੰਗੂਰ ਕਾ ਫਲ ਕਬੀ ਭੀ ਨਾਹੀ ਲਗਤਾ ॥ ਜੈਸੇ ਬੰਧਯਾ ਕੇ ਘਰ ਪੁਤ੍ਰ ਨਹੀ ਹੋਤਾ ॥ ਜੈਸੇ ਸਸੇ ਕੇ ਸ੍ਰਿੰਗ ਨਹੀ ਹੋਤੇ ॥ ਤੈਸੇ ਕੁਸੰਗ ਮੈ ਬੈਠਣੇ ਵਾਲੇ ਕੋ ਸੁਖ ਕੀ ਪ੍ਰਾਪਤੀ ਭੀ ਨਹੀਂ ਹੋਵੈਗੀ ॥ ਯੇ ਵਸਤੂ ਸਕਤੀ ਹੈ ਜੈਸੇ ਨੀਮ ਸਹਜੇ ਹੀ ਕਟੂ ਹੋਤੀ ਹੈ ॥ ਮਿਰਚ ਸ੍ਵਭਾਵਕ ਹੀ ਤੀਖਣ ਹੋਤੀ ਹੈ ॥ ਜੈਸੇ ਊਖ ਸ੍ਵਭਾਵਕ ਹੀ ਮਧੁਰ ਹੋਤਾ ਹੈ ॥ ਆਮਲਕੀ ਸਹਜੇ ਹੀ ਖਟੀ ਹੋਤੀ ਹੈ ॥ ਜਲ ਸ੍ਵਭਾਵਕ ਮਧੁਰ ਹੋਤਾ ਹੈ ॥ ਪਰੰਤੂ ਜੈਸੀ ਵਸਤੂ ਸਾਥ ਮਿਲਤਾ ਹੈ ਤੈਸਾ ਹੀ ਜਲ ਕਾ ਸ੍ਵਾਦ ਹੋਇ ਜਾਤਾ ਹੈ ॥ ਜੈਸੇ ਰੰਗ ਕੇ ਸਾਥ ਜਲ ਮਿਲਤਾ ਹੈ ਤੈਸਾ ਹੀ ਜਲ ਕਾ ਰੰਗ ਹੋਇ ਜਾਤਾ ਹੈ । ਹੇ ਸਾਧੋ ਤੈਸਾ ਹੀ ਜੈਸੀ ਸੰਗਤ ਮੈ ਯੇ ਪੁਰਖ ਬੈਠਤਾ ਹੈ ਤੈਸਾ ਹੀ ਰੰਗ ਇਸ ਪੁਰਖ ਕੋ ਚਢ ਜਾਤਾ ਹੈ ॥ ਤਾਂਤੇ ਇਸ ਪੁਰਖ ਕੋ ਪ੍ਰਿਥਮ ਸੰਗ ਹੀ ਵਿਚਾਰ ਕੇ ਕਰਣਾ ਚਾਹੀਏ ॥ ਯੇ ਨਿਯਮ ਹੈ ਕੇ

ਕੁਸੰਗਤ ਮੇ ਬੈਠਣੇ ਵਾਲੇ ਕੋ ਕਬੀ ਭੀ ਸੁਖ ਨਹੀ ਹੋਗਾ ਔਰ ਕਜਾ ਕਹਣਾ ਹੈ ਵਿਭੂ ਬਜਾਪਕ ਜੋ
ਬਿਸ਼ਨੁ ਹੈ ਸੋ ਭੀ ਸੰਗ ਦੋਖ ਕੇ ਪ੍ਰਭਾਵ ਸੇ ਬਾਵਨ ਅੰਗੁਲੀ ਕਾ ਹੋ ਗਯਾ ॥ ਜਬਕੇ ਸਰਬ ਬਜਾਪੀ
ਵਿਸ਼ਨੂ ਕੋ ਭੀ ਸੰਗ ਦੋਖ ਨੇ ਤੁਛ ਔ ਛੋਟਾ ਜੈਸਾ ਬਨਾਇ ਦੀਆ ਤਬ ਔਰ ਜੀਵ ਕੀ ਕਜਾ ਕਥਾ
ਹੈ ਯੇ ਕੈ ਮੁਕਤ ਨਜਾਇ ਹੈ ਹੇ ਸਾਧੋ ਜਬ ਤੁਮ ਕੋ ਮੁਕਤ ਪਦ ਕੀ ਇਛਾ ਹੈ ਤਬ ਪ੍ਰਥਮੇ ਸੰਗ ਦੋਖ ਕਾ
ਹੀ ਤਜਾਗ ਕਰੋ ॥ ਅਬ ਪ੍ਰਾਸੰਗਿਕ ਕਥਾ ਸੁਣੋ ॥ ਜਬ ਸ੍ਰੀ ਗੁਰੂ ਜੀ ਨੇ ਊਨੇ ਸਾਹਿਬ ਕਾ ਐਸਾ
ਪ੍ਰਸੰਗ ਸੁਣਾਯਾ ਤਬ ਉਸੀ ਸਮ ਮੇ ਸ੍ਰੀ ਬੀਰ ਸਿੰਘ ਜੀ ਕੋ ਸ੍ਰੀ ਗੁਰੂ ਸਾਹਿਬ ਸਿੰਘ ਜੀ ਕੇ ਦਰਸਨ
ਕਾ ਸੰਕਲਪ ਹੋਤਾ ਭਯਾ ਜੋ ਹਮ ਭੀ ਕਬੀ ਸ੍ਰੀ ਗੁਰੂ ਜੀ ਕਾ ਦਰਸਨ ਕਰੈ ॥ ਤਬ ਤੀਨੋ ਕਾਲੋਂ ਕੇ
ਵੇਤਾ ਅੰਤਰਯਾਮੀ ਸਭ ਕੇ ਹਿਰਦੇ ਕੇ ਸੰਕਲਪ ਕੇ ਜਾਣਨੇ ਹਾਰੇ ਸ੍ਰੀ ਗੁਰੂ ਭਾਗ ਸਿਘ ਜੀ ਨੇ ਬਚਨ
ਕੀਆ ॥ ਹੇ ਸਾਧੋ ਤੁਮਰਾ ਭੀ ਸੰਕਲਪ ਹੈ ਸ੍ਰੀ ਗੁਰੂ ਜੀ ਕੇ ਦਰਸਨ ਕਾ ਤਬ ਤੁਮ ਕੋ ਅਬ ਹੀ
ਦਰਸ਼ਨ ਕਰਾਇ ਦੇਵੇਂ ॥ ਤਬ ਸਿਖ ਨੇ ਬੇਨਤੀ ਕਰੀ ਹੇ ਸਚੇ ਪਾਤਸ਼ਾਹ ਜੋ ਜੇ ਆਪ ਕੀ ਕ੍ਰਿਪਾ
ਦ੍ਰਿਸ਼ਟੀ ਮੁਝ ਪਰ ਹੈ ਤੋ ਅਬ ਹੀ ਦਰਸਨ ਕਰਾਇ ਦੇਵਹੁ ॥ ਆਪ ਸਮਰਥ ਹੋ, ਆਪ ਕੇ ਆਗੇ
ਕਉਨ ਬਡੀ ਬਾਤ ਹੈ ॥ ਜਬ ਐਸੇ ਸਿਖ ਨੇ ਬੇਨਤੀ ਕੀਨੀ ਤਬ ਸ੍ਰੀ ਗੁਰੂ ਜੀ ਕੇ ਸਮੀਪ ਹੀ ਸਿਖ
ਬੈਠਾ ਥਾ ਆਪਣੇ ਦੋਨੋਂ ਹਾਥੋਂ ਸੇ ਸਿਖ ਕਾ ਸਿਰ ਪਕੜ ਕੇ ਬਚਨ ਕੀਆ ਕੇ ਲੈ ਭਾਈ ਬੀਰ ਸਿੰਘਾ
ਊਨੇ ਸਾਹਿਬ ਮੇ ਤਬੇਲੇ ਕੇ ਬੀਚ ਸਹਤ ਉਨ ਕੇ ਬਾਬਾ ਸਾਹਿਬ ਸਿੰਘ ਜੀ ਕਾ ਦਰਸਨ ਕਰ ਲੇਵਹੁ ॥
ਤਬ ਸ੍ਰੀ ਬੀਰ ਸਿੰਘ ਜੀ ਨੇ ਸ੍ਰੀ ਬਾਬਾ ਸਾਹਿਬ ਸਿੰਘ ਜੀ ਕਾ ਦਰਸ਼ਨ ਕੀਆ ਜਹਾਂ ਤਬੇਲੇ ਮੇ ਖੜੇ
ਕੇ ਘੋੜੀਆਂ ਕੋ ਦੇਖਤੇ ਹੂਏ ਦਰੋਗੇ ਸੇ ਰਾਸਬ ਕਾ ਪ੍ਰਸੰਗ ਚਲਾਇ ਰਹੇ ਥੇ ॥ ਜੋ ਜੋ ਸ੍ਰੀ ਗੁਰੂ ਜੀ
ਬਾਤਾਂ ਕਰ ਰਹੇ ਥੇ ਸਭੋ ਹੀ ਬਚਨ ਸੁਣੇ । ਕੂਰੀ ਸਾਹਿਬ ਮੇ ਦਿਵਾਨ ਕੇ ਬੀਚ ਬੈਠਿਆਂ ਨੇ ਪਸਚਾਤ
ਸ੍ਰੀ ਬਾਬਾ ਕਲਾਧਾਰੀ ਜੀ ਕੇ ਦਰਬਾਰ ਕਾ ਨਿਸ਼ਾਨ ਸਾਹਿਬ ਕਾ ਦਰਸਨ ਕੀਤਾ ॥ ਔਰ ਸਾਰੇ ਨਗਰ
ਕਾ ਦਰਸਨ ਕੀਆ ਤਥਾ ਸ੍ਰੀ ਗੁਰੂ ਜੀ ਕੇ ਲੰਗਰ ਕਾ ਦਰਸਨ ਕੀਆ ॥ ਨਦੀ ਸੂਾਂ ਕਾ ਦਰਸਨ
ਕੀਆ ॥ ਬਾਗ ਬਗੀਚੇ ਕੋਸ ਖਜਾਨੇ ਆਦਿਕ ਸਾਰੇ ਹੀ ਊਨੇ ਜੀ ਕਾ ਭਲੀ ਪ੍ਰਕਾਰ ਸੇ ਦਰਸਨ
ਕੀਆ । ਸ੍ਰੀ ਗੁਰੂ ਜੀ ਕਾ ਦਰਸਨ ਕਰ ਕੇ ਚਿਤ ਮੇ ਬਡੇ ਆਨੰਦ ਕੋ ਪ੍ਰਾਪਤ ਹੋਤੇ ਭਏ ਸ੍ਰੀ ਗੁਰੂ ਭਾਗ
ਸਿੰਘ ਜੀ ਕੇ ਚਰਨ ਕਮਲੋਂ ਪਰ ਨਿਮਸਕਾਰ ਕਰਤੇ ਭਏ ਪ੍ਰੇਮ ਸੇ ਰੋਮ ਹਰਖਣ ਹੋ ਗਏ ॥ ਅੰਗੋਂ ਮੇ
ਪੁਲਕਾਵਲੀ ਆਇ ਗਈ ॥ ਜੈਸੇ ਸ੍ਰੀ ਕ੍ਰਿਸ਼ਨ ਚੰਦ੍ਰ ਜੀ ਨੇ ਆਪਣੇ ਪ੍ਰੇਮੀ ਭਗਤੋਂ ਵਿਖੇ ਮੁਖ ਭਗਤ
ਸ੍ਰੀ ਅਰਜੁਨ ਕੇ ਤਾਈਂ ਵੈਰਾਟ ਰੂਪ ਦਿਖਾਯਾ ਥਾ ॥ ਤੈਸੇ ਹੀ ਸ੍ਰੀ ਗੁਰੂ ਭਾਗ ਸਿੰਘ ਜੀ ਨੇ ਆਪਣੇ
ਪਰਮ ਪਯਾਰੇ ਸ੍ਰੀ ਬੀਰ ਸਿੰਘ ਜੀ ਕੋ ਕੂਰੀ ਮੇ ਬੈਠਇਆਂ ਹੀ ਊਨੇ ਸਾਹਿਬ ਕਾ ਦਰਸ਼ਨ ਕਰਵਾਇ
ਦੀਆ ਸਹਤ ਊਨੇ ਪਤੀ ਕੇ ॥ ਜੈਸੇ ਵੈਰਾਟ ਰੂਪ ਕੇ ਦਰਸਨ ਕਰ ਕੇ ਸ੍ਰੀ ਅਰਜੁਨ ਜੀ ਆਨੰਦ ਕੋ
ਪ੍ਰਾਪਤ ਹੋਤੇ ਭਏ ਥੇ ॥ ਤੈਸ ਹੀ ਸਹਤ ਊਨੇ ਪਤੀ ਕੇ ਊਨੇ ਸਾਹਿਬ ਕਾ ਦਰਸਨ ਕਰ ਕੇ ਸ੍ਰੀ ਬੀਰ
ਸਿੰਘ ਜੀ ਆਨੰਦ ਕੋ ਪ੍ਰਾਪਤ ਹੋਤੇ ਭਏ ॥ ਯੇ ਸਾਖੀ ਬਹੁਤ ਹੀ ਲੋਕੋਂ ਮੇ ਪ੍ਰਸਿਧ ਹੈ ॥ ਗ੍ਰੰਥ ਕੇ
ਵਿਸਤਾਰ ਕੇ ਭੈ ਕਰ ਕ ਥੋੜੇ ਸੇ ਅਖਰੋਂ ਮੇ ਲਿਖੀ ਹੈ ॥

ਸੋ:— ਕੂਰੀ ਨਗਰ ਮੇ ਬੈਠ ਦਰਸਾਯੋ ਨਿਜ ਦਾਸ ਕੋ ॥ ਊਨਾ ਸਹਤ ਊਨੇਸ ਤਾਹਿ
ਨਮੋ ਹਰਿ ਭਾਗ ਕੋ ॥ ੧ ॥ ੨੨ ॥

ੴ ਤਤ ਸਤ

ਸਿੱਖ ਰਾਜ ਦੇ ਹਰਤਾ ਕਰਤਾ

# ਦੇਸ਼ਭਗਤ ਬਾਬਾ ਬਿਕ੍ਰਮਾ ਸਿੰਘ ਜੀ ਬੇਦੀ

ਦਾ ਬਰਸੀ ਦਿਵਸ

# ਸ੍ਰੀ ਅੰਮ੍ਰਿਤਸਰ ਵਿਖੇ

ਆਪ ਦੀ ਸਮਾਧੀ ਅਸਥਾਨ ਸ੍ਰੀ ਅੰਮ੍ਰਿਤਸਰ ਵਿਖੇ ਹਰ ਸਾਲ ਦੀ ਤਰ੍ਹਾਂ ੧੫ ਅਗਸਤ ਤੋਂ ੨੫ ਅਗਸਤ ਤਕ ਮਨਾਇਆ ਜਾ ਰਿਹਾ ਹੈ। ਨਾਮ ਬਾਣੀ ਦਾ ਪ੍ਰਵਾਹ, ਅਖੰਡ ਪਾਠਾਂ ਦੁਆਰਾ ਚਲੇਗਾ। ਨਿਤ ਸ਼ਾਮ ਦੇ ਦੀਵਾਨ ਮੰਜੀ ਸਾਹਿਬ ਸਜਿਆ ਕਰਨਗੇ, ਜਿਥੇ ਚੰਗੇ ਚੰਗੇ ਸੂਝਵਾਨ ਸਾਡੇ ਧਾਰਮਕ ਆਗੂ ਸ਼ਰਧਾ ਦੇ ਫੁੱਲ ਬਾਬਾ ਸਾਹਿਬ ਦੀ ਦੇਸ਼ਭਗਤੀ ਤੇ ਭੇਟ ਕਰਨਗੇ।

ਚਾਹੇ ਆਪ ਦੀ ਦੇਸ਼ਭਗਤੀ ਵਲ ਸਾਡੀ ਹਕੂਮਤ ਧਿਆਨ ਨਹੀਂ ਦਿੰਦੀ, ਪ੍ਰੰਤੂ ਸੰਗਤ ਤਾਂ ਸੂਝਵਾਨ ਹੈ ਤੇ ਆਪਣੀ ਸ਼ਰਧਾ ਦੇ ਫੁੱਲ ਲੈ ਇਸ ਸਮਾਗਮ ਤੇ ਪੁਜਦੀ ਹੈ। ਅੰਗਰੇਜ਼ ਨੇ ਆਪ ਦੀ ਰਿਆਸਤ ੧੧੭ ਪਿੰਡਾਂ ਦੀ ਊਨਾ ਸਾਹਿਬ ਵਿਖੇ ਖੋਹ ਲਈ, ਕਿਲ੍ਹੇ ਮਹਿਲ ਮਾੜੀਆਂ ਢਾਹ ਢੇਰੀ ਕੀਤੇ। ਬਾਬਾ ਬਿਕ੍ਰਮਾ ਸਿੰਘ ਜੀ ਗੁਰੂ ਕੀ ਅੰਸ਼ ਨੂੰ ੧੪ ਸਾਲ ੧੮੪੮ ਤੋਂ ੧੮੬੨ ਤਕ ਸ੍ਰੀ ਅੰਮ੍ਰਿਤਸਰ ਜੀ ਨਜ਼ਰਬੰਦ ਰਖਿਆ—ਆਪ ਨੂੰ ਊਨਾ ਸਾਹਿਬ ਆਉਣ ਦੀ ਆਗਿਆ ਨਹੀਂ ਸੀ। ਇਸੇ ਨਜ਼ਰਬੰਦੀ ਦੀ ਹਾਲਤ ਵਿਚ ਹੀ ਸਭ ਕੁਝ ਕੁਰਬਾਨ ਕਰ ਕੇ ਆਪ ਜੋਤੀ ਜੋਤ ਸਮਾ ਗਏ। ਇਤਨੇ ਜ਼ੁਲਮ ਤੋਂ ਪਿਛੋਂ ਅਜ ਦੇਸ਼ ਆਜ਼ਾਦ ਹੋ ਗਿਆ ਹੈ, ਪਰ ਪੰਥ ਦੇ ਦੇਸ਼ਭਗਤਾਂ ਨਾਲ ਬੇਇਨਸਾਫ਼ੀ ਕਿਉਂ? ਹਕੂਮਤ ਵਲੋਂ ਇਤਨਾ ਜ਼ੁਲਮ ਕਰਨ ਦੇ ਬਾਵਜੂਦ ਸੰਗਤਾਂ ਨੇ ਸਦਾ ਹੀ ਗੁਰੂ ਅੰਸ਼ ਬਾਰਕਾਂ ਨੂੰ ਅਪਣਾਇਆ ਤੇ ਆਪਣੇ ਬਚਿਆਂ ਵਾਂਗਰ ਪ੍ਰਵਰਸ਼ ਕੀਤੀ। ਸਾਰੀਆਂ ਸੰਗਤਾਂ ਇਸ ਸਾਲ ਫੇਰ ਉਪਰ ਲਿਖੀਆਂ ਤਾਰੀਖਾਂ ਤੇ ਪੁਜ ਸ਼ਰਧਾ ਦੇ ਫੁੱਲ ਭੇਟ ਕਰਨਗੀਆਂ।

# ਸਫਲ ਮਾਇਆ

ਅਜੂਨੀ ਨਾਲ ਪਿਆਰ ਕਰਨ ਵਾਲੇ ਤੇ ਇਸ ਨੂੰ ਚਲਦਾ ਰਖਣ ਦੇ ਖ਼ੁਆਹਸ਼ਮੰਦ ਪ੍ਰੇਮੀਆਂ ਵਲੋਂ ਆਈ ਮਾਇਆ ਦਾ ਵੇਰਵਾ :—

੫) ਸ: ਸੁਰਜੀਤ ਸਿੰਘ ਜੀ ਲੰਡਨ, ਮਾਰਫ਼ਤ ਮਿੰਟਗੁਮਰੀ ਡੇਹਰੀ, ਮੋਚਪੁਰਾ ਲੁਧਿਆਣਾ।
੧੦) ਸ: ਜਸਵੰਤ ਸਿੰਘ ਜੀ ਪਿੰਡ ਲੋਹਗੜ੍ਹ ਜ਼ਿਲਾ ਲੁਧਿਆਣਾ।
੧੦) ਸ: ਪ੍ਰੀਤਮ ਸਿੰਘ ਜੀ ਖਾਲਸਾ, ਖਾਲਸਾ ਨਿਵਾਸ ਮਾਰਕੰਡਾ, ਜ਼ਿਲਾ ਕਰਨਾਲ।
੨੫) ਸ: ਰਤਨ ਸਿੰਘ ਸੰਤੋਖ ਸਿੰਘ ਜੀ ਲੁਧਿਆਣਾ।
੨੫) ਸ੍ਰੀਮਤੀ ਗਿਆਨੀ H-ਅਸਨਾਨੀ, ਦੇਵਲਾਲੀ, ਜ਼ਿਲਾ ਨਾਸਕ।
੫) ਬੀਬੀ ਹਰਜਿੰਦਰ ਕੌਰ ਜੀ, ਐਤੀਆਨਾ, ਜ਼ਿਲਾ ਲੁਧਿਆਣਾ।
੨੧) ਸ: ਅਨੋਖ ਸਿੰਘ ਜੀ ਮੁਜ਼ਫਰ ਨਗਰ।
੫) ਇਕ ਗੁਰਸਿਖ ਜੀ, ਮੁਜ਼ਫਰ ਨਗਰ।
੧੧) ਸ: ਸਦਾ ਸਿੰਘ ਜੀ ਸਮਰਾਲਾ।
੫) ਸ: ਸੁਰਜਨ ਸਿੰਘ ਜੀ ਲੁਧਿਆਣਾ।
੨੧) ਸ: ਆਸਾ ਸਿੰਘ ਜੀ ਕਾਨਢ, ਮੁਰਾਦਾਬਾਦ।
੨੧) ਹਰ ਮਹੀਨੇ ਸ: ਕੁਲਦੀਪ ਸਿੰਘ ਦਸਮੇਸ਼ ਨਗਰ ਲੁਧਿਆਣਾ।

ਮੁਫਤ ਪ੍ਰਚਾਰ ਸੌਖਾ ਨਹੀਂ, ਸਤਿਗੁਰੂ ਹੀ ਪੂਰੀ ਪਾਂਦਾ ਹੈ ਤੇ ਮੈਂ ਵੀ ਸਾਰੇ ਕਾਰਜ ਉਸ ਦੀ ਓਟ ਤੇ ਆਸਰੇ ਕਰਦਾ ਹਾਂ, ਚਾਹੇ ਰਫ਼ਤਾਰ ਮਧਮ ਹੈ, ਪਰੰਤੂ ਫੇਰ ਵੀ ਆਪ ਹੀ ਦਾਤਾ ਪੂਰੀ ਪਾਉਂਦਾ ਹੈ। ਸਤਿਗੁਰੂ ਕਰੇ ਨਿਭ ਆਵੇ ਤੇ ਆਪਣੇ ਫਰਜ਼ ਦੀ ਪਾਲਨਾ ਕਰ ਸਕਾਂ।

ਬਾਬਾ ਮਧੁਸੂਦਨ ਸਿੰਘ ਬੇਦੀ

# ਅਜੂਨੀ ਮਾਸਕ-ਪੱਤਰ

ਪਿਛਲਾ ਪਰਚਾ ਮਾਰਚ, ੧੯੭੪ ਵਿਚ ਜਾਰੀ ਹੋਇਆ ਤੇ ਮੈਂ ਇਕੱਲਾ ਹੁੰਦਿਆਂ ਹੋਇਆਂ ਸਾਰਾ ਦੁਨਿਆਵੀ ਤੇ ਆਤਮਿਕ ਬੋਝ ਦੀ ਸੰਭਾਲ ਕਰਣੀ ਤੇ ਜ਼ਰੂਰੀ ਕਾਰੋਬਾਰ ਕਰਨੇ, ਜ਼ਰੂਰੀ ਸਨ। ਪਹਿਲਾਂ ਗੁਰਪੁਰਬ ਬਾਬਾ ਸਾਹਿਬ ਸਿੰਘ ਜੀ ੧੫ ਚੇਤਰ ਨੂੰ ਊਨੇ ਸਾਹਿਬ ੧੫੧ ਅਖੰਡ ਪਾਠ ਰਖਵਾ ਮਨਾਇਆ ਗਿਆ ਤੇ ਹਜ਼ਾਰਾਂ ਸੰਗਤਾਂ ਜਾਤਰੂਆਂ ਦੀ ਸੰਭਾਲ ਕੀਤੀ,ਫੇਰ ਕਣਕ ਦੀ ਸੰਭਾਲ ਦਾ ਕੰਮ ਤੇ ਨਾਲ ਹੀ ਸਰੀਰ ਬੜਾ ਢਿੱਲਾ ਸੀ, ਸਰੀਰ ਦੀ ਬੇ-ਉਮੀਦੀ ਸੀ, ਇਨ੍ਹਾਂ ਸਾਰੀਆਂ ਗੱਲਾਂ ਕਰ, ਸਮਾਂ ਅਜੂਨੀ ਦੀ ਛਪਵਾਈ, ਲਿਖਾਈ ਲਈ ਨਾ ਮਿਲ ਸਕਿਆ, ਖਿਮਾਂ ਦਾ ਜਾਚਕ ਹਾਂ। ਆਸ ਹੈ ਹੁਣ ਜੋ ਸਤਿਗੁਰੂ ਨੇ ਸੇਹਤ ਬਖਸ਼ ਦਿਤੀ ਹੈ ਛੇਤੀ ਹੀ ਅਜੂਨੀ ਸਮੇਂ ਪੂਰਬਕ ਛਪਣ ਲਗ ਪਵੇਗਾ।

ਅਜੂਨੀ ਦਾ ਛਾਪਣਾ ਤੇ ਮੁਫਤ ਵੰਡਣਾ ਇਕ ਸ਼ੁਭ ਕਾਰਜ ਹੈ। ਮੇਰੇ ਤੇ ਬੋਝ ਜ਼ਿਆਦਾ ਹੈ। ਜੇ ਕਰ ਕੋਈ ਗੁਣੀ ਗਿਆਨੀ ਗੁਰਸਿਖ ਸੂਝਵਾਨ ਇਸ ਕਾਰਜ ਨੂੰ ਨੀਤੀ ਅਨੁਸਾਰ ਨਿਭਾ ਸਕੇ, ਜ਼ਰੂਰ ਆ ਸਹਾਇਤਾ ਕਰੇ। ਉਸ ਸੱਜਣ ਦੀ ਸੇਵਾ ਸਤਿਗੁਰੂ ਜੀ ਪ੍ਰਵਾਨ ਕਰਨਗੇ।

ਜਿਤੀ ਨਵਖੰਡ ਮੇਦਨੀ ਸਤਿਨਾਮ ਦਾ ਚਕ੍ਰ ਫਿਰਾਇਆ ॥

# ਸੰਪ੍ਰਦਾਇਕ ਸਮਾਚਾਰ

(ਸ੍ਰੀ ਹਜ਼ੂਰ ਬਾਬਾ ਮਧੁਸੂਦਨ ਸਿੰਘ ਜੀ ਬੇਦੀ, ਗੱਦੀ-ਨਸ਼ੀਨ ਵਲੋਂ ਪਿਤਾ ਪੁਰਖੀ ਨਾਨਕਸ਼ਾਹੀ ਧਰਮ ਪ੍ਰਚਾਰ ਦੇ ਸੰਬੰਧਤ ਪ੍ਰੋਗਰਾਮ)

੨੦ ਜਨਵਰੀ ੧੯੭੪ : ਅਸਥਾਨ ਗੁਰੂ ਕੇ ਲਹੌਰ ਸ੍ਰੀ ਅਨੰਦਪੁਰ ਸਾਹਿਬ ਤੇ ਨੈਣਾਂ ਦੇਵੀ ਦੀ ਯਾਤਰਾ ਕੀਤੀ ਗਈ ।

੨੩ ਜਨਵਰੀ੧੯੭੪ : ਅਮਾਵਸ ਦਾ ਦੀਵਾਨ ਸ੍ਰੀ ਅਖੰਡ ਪਾਠ ਰਖਵਾ ਦਖਣੀ ਕੀ ਸਰਾਇ ਤਸੀਲ ਨਕੋਦਰ ਵਿਖੇ ਬੜੀ ਧੂਮ ਧਾਮ ਨਾਲ ਧਰਮ ਪ੍ਰਚਾਰ ਹੋਇਆ । ਗੁਰੂ ਕਾ ਲੰਗਰ ਅਤੁਟ ਵਰਤਿਆ ।

੩੦ ਜਨਵਰੀ ੧੯੭੪ : ਨਗਰ ਤਲਵੰਡੀ ਤਸੀਲ ਨਿਕੋਦਰ ਦੀਆਂ ਸੰਗਤਾਂ ਨੇ ਅਖੰਡ ਪਾਠ ਰਖਵਾ ਬਸੰਤ ਦੀਆਂ ਖੁਸ਼ੀਆਂ ਮਨਾਈਆਂ ਤੇ ਦਾਸ ਨੂੰ ਯਾਦ ਕੀਤਾ, ਕਥਾ ਕੀਰਤਨ ਤੋਂ ਉਪ੍ਰੰਤ ਦਾਸ ਨੇ ਗੁਰੂ ਨਾਨਕ ਪਾਤਸ਼ਾਹ ਨੂੰ ਅਪਨਾਉਣ ਦੀ ਅਪੀਲ ਕੀਤੀ ਤੇ ਨਾਲ ਸੰਗਤਾਂ ਨੂੰ ਗੁਰੂ ਨਾਨਕ ਪਾਤਸ਼ਾਹ ਦਾ ਗੁਰੂ-ਮੰਤ੍ਰ ਦਿਤਾ । ਇਸ ਦੀ ਅਰਾਧਨਾ ਤੋਂ ਬਗੈਰ ਕੋਈ ਵਸਤੂ ਚੰਗੀ ਨਹੀਂ । ਤਦੇ ਪਾਤਸ਼ਾਹਾਂ ਨੇ ਫਰਮਾਇਆ ਹੈ :

'ਘਰ ਸੁਖ ਵਸਿਆ, ਬਾਹਰ ਸੁਖ ਪਾਇਆ ।
ਕਹੁ ਨਾਨਕ ਗੁਰਮੰਤਰ ਦ੍ਰਿੜਾਇਆ ॥"

੨ ਫ਼ਰਵਰੀ ੧੯੭੪ : ਦਸਵੀਂ ਦਾ ਪ੍ਰੋਗਰਾਮ ਮਨਸੂਰਾਂ ਵਿਖੇ । ਹੇਠ ਲਿਖੇ ਸੱਜਨਾਂ ਨੇ ਦਸਵੀਂ ਮਨਾਉਂਦਿਆ ਹੋਇਆਂ ਬਾਬਾ ਸਾਹਿਬ ਸਿੰਘ ਜੀ ਦੀ ਯਾਦ ਵਿਚ ਅਖੰਡ ਪਾਠ ਰਖਵਾਏ :

(੧) ਸ: ਸੁਰਜੀਤ ਸਿੰਘ ਜੀ, ਮਲੇਰ ਕੋਟਲਾ ।
(੨) ਸ: ਲਖਬੀਰ ਸਿੰਘ ਜੀ, ਪਿੰਡ ਜਸੀਆਂ, ਤਸੀਲ ਜਗਰਾਉਂ ।
(੩) ਸ: ਹਰਦੇਵ ਸਿੰਘ ਜੀ ਪ੍ਰੀਤਮ ਸਿੰਘ ਜੀ, ਲੁਧਿਆਣਾ ।
(੪) ਸ: ਪੂਰਨ ਸਿੰਘ ਜੀ, ਦਸਮੇਸ਼ ਨਗਰ, ਲੁਧਿਆਣਾ ।

ਦੀਵਾਨ ਚੜ੍ਹਦੀਆਂ ਕਲਾ ਵਿਚ ਹੋਏ, ਤੇ ਲੰਗਰ ਗੁਰੂ ਕਾ ਅਤੁਟ ਵਰਤਿਆ ।

## ਅਖੰਡ ਪਾਠਾਂ ਦੇ ਪਿੰਡਾਂ ਵਿਚ ਪ੍ਰੋਗਰਾਮ :

੧ ਤੋਂ ੩ ਫ਼ਰਵਰੀ ੧੯੭੪ : ਅਖੰਡ ਪਾਠ ਸ: ਹਰਭਜਨ ਸਿੰਘ, ਮਨਸੂਰਾਂ ਨਿਵਾਸੀ ਦੇ ਗ੍ਰਹਿ ਵਿਖ ਅਰੰਭ ਹੋਇਆ ।

੮ ਤੋਂ ੧੦ ਫ਼ਰਵਰੀ ੧੯੭੪ : ਅਖੰਡ ਪਾਠ ਸ: ਨਗਿੰਦਰ ਸਿੰਘ ਗੁਰਮੇਲ ਸਿੰਘ, ਸ: ਸੁਰਿੰਦਰ ਸਿੰਘ, ਗੇਹਲੇਆਲ, ਜ਼ਿਲਾ ਲੁਧਿਆਣਾ ਦੇ ਗ੍ਰਹਿ ਵਿਖੇ ਅਰੰਭ ਹੋਇਆ ।

੧੦ ਫ਼ਰਵਰੀ, ੧੯੭੪ : ਦੀਵਾਨ ਸ; ਸੁਰਜੀਤ ਸਿੰਘ ਜੜੀਏ, ਰੜੀ ਮੁਹੱਲਾ, ਲੁਧਿਆਣਾ ਦੇ ਗ੍ਰਹਿ ਵਿਖੇ ।

੧੧ ਫ਼ਰਵਰੀ, ੧੯੭੪ : ਦੀਵਾਨ ਸ: ਗੁਰਚਰਨ ਸਿੰਘ, ਰੜੀ ਮੁਹੱਲਾ, ਲੁਧਿਆਣਾ ਦੇ ਗ੍ਰਹਿ ਵਿਖੇ ।

੧੨ ਫ਼ਰਵਰੀ ੧੯੭੪ : ਸ੍ਰੀਮਾਨ ਮਹੰਤ ਬਾਬਾ ਚਰਨ ਦਾਸ ਜੀ, ਰੜੀ ਮੁਹੱਲਾ ਲੁਧਿਆਣਾ ਦੀਵਾਨ ਸਵੇਰ ਸਮੇਂ ।

੧੨ ਤੋਂ ੧੪ ਫ਼ਰਵਰੀ ੧੯੭੪ : ਮਹੂਰਤ ਤੇ ਅਖੰਡ ਪਾਠ ਅਰੰਭ ਗੁਰੂ ਨਾਨਕ ਜਨਰਲ ਸਟੋਰ, ਜੀ. ਟੀ. ਰੋਡ, ਲੁਧਿਆਣਾ ਸ: ਮਹਿੰਦਰ ਸਿੰਘ ਦੀ ਦੁਕਾਨ ਵਿਖੇ ।

੧੩ ਫ਼ਰਵਰੀ ੧੯੭੪ : ਸ: ਸਤਿਨਾਮ ਸਿੰਘ ਜੀ ਦੀ ਸਪੁੱਤਰੀ ਦੇ ਵਿਵਾਹ ਸਮੇਂ ਜਗਰਾਉਂ ਵਿਖੇ ।

੧੪ ਫ਼ਰਵਰੀ ੧੯੭੪ : ਸ: ਤੀਰਥ ਸਿੰਘ ਜੀ ਚਾਵਲਾ, ਲੁਧਿਆਣਾ ਦੇ ਗ੍ਰਹਿ ਵਿਖੇ ।

੧੫ ਤੋਂ ੧੭ ਫ਼ਰਵਰੀ ੧੯੭੪ : ਸ੍ਰੀ ਅਖੰਡ ਪਾਠ ਸ: ਦੀਪ ਸਿੰਘ ਜੀ, ਪਿੰਡ ਬੀਰਮੀ ਨਿਵਾਸੀ ਦੇ ਗ੍ਰਹਿ ਵਿਖੇ ਅਰੰਭ ਹੋਇਆ ।

੨੦ ਫ਼ਰਵਰੀ ੧੯੭੪ : ਮਿ: ਮੁਹਿੰਦਰ ਸਿੰਘ, ਸਰਾਭਾ ਨਗਰ, ਲੁਧਿਆਣਾ ਦੇ ਗ੍ਰਹਿ ਵਿਖੇ ।

੨੩ ਤੋਂ ੨੫ ਫ਼ਰਵਰੀ ੧੯੭੪ : ਮਾ; ਭਗਵਾਨ ਸਿੰਘ ਜੀ ਪਿੰਡ ਸਜਾਦਾ ਦੇ ਗ੍ਰਹਿ ਵਿਖੇ ।

੨੮ ਫ਼ਰਵਰੀ ਤੋਂ ੨ ਮਾਰਚ ੧੯੭੪ : ਸ: ਈਸ਼ਰ ਸਿੰਘ ਬਾੜੇਵਾਲ ਦੇ ਗ੍ਰਹਿ ਵਿਖੇ ਅਖੰਡ ਪਾਠ । ਉਪਰ ਲਿਖੇ ਥਾਵਾਂ ਤੇ ਅਖੰਡ ਪਾਠ ਜਾਂ ਦੀਵਾਨ ਹੋਏ ਤੇ ਸ੍ਰੀ ਹਜ਼ੂਰ ਗੁਰਬਾਣੀ ਦਾ ਕੀਰਤਨ ਸੁਣਾਉਂਦੇ ਸਨ ਤੇ ਸੰਗਤਾਂ ਨੂੰ ਗੁਰੂ ਨਾਨਕ ਤੇ ਚਰਨਾਂ ਨਾਲ ਜੋੜਦੇ ਸਨ, ਨਾਲ ਸੰਗਤਾਂ ਦੀ ਬਿਰਤੀ ਨੂੰ ਦੁਨੀਆਂ ਨਾਲੋਂ ਤੋੜ ਸਤਿਗੁਰੂ ਨਾਨਕ ਪਾਤਿਸ਼ਾਹ ਨੂੰ ਸਤਿਗੁਰੂ ਜਾਨਣ ਤੇ ਗੁਰੂ ਨਾਨਕ ਪਾਤਿਸ਼ਾਹ ਦਾ ਗੁਰਮੰਤ੍ਰ (ਨਾਮ ਰੂਪੀ) ਦਾ ਅਭਿਆਸ ਤੇ ਆਪ ਦੀ ਦਾਤ ਪੰਚ ਸ਼ਬਦ ਵਾਲਾ ਮੁਖਾਤਬ ਕਰਦੇ ਸਨ, ਤਾਂ ਜੋ ਸੰਗਤਾਂ ਸਚ–ਵਸਤੂ ਪ੍ਰਾਪਤ ਕਰ ਸਰਬੱਤ ਸੁਖ ਜਗਤ ਦੇ ਪ੍ਰਾਪਤ ਕਰ ਸਕਣ ।

## ਅਮਾਵਸ ਦਾ ਦੀਵਾਨ

(ਦਖਣੀ ਦੀ ਸਰਾਇ ਵਿਖੇ)

੨੨ ਫ਼ਰਵਰੀ ੧੯੭੪ : ਦਖਣੀ ਦੀ ਸਰਾਇ ਬਾਬਾ ਸਾਹਿਬ ਸਿੰਘ ਜੀ ਦੇ ਅਸਥਾਨ ਤੇ ੨ ਅਖੰਡ ਪਾਠਾਂ ਦਾ ਭੋਗ ਪਿਆ । ਸਾਰਾ ਦਿਨ ਆਪ ਦੇ ਅੰਮ੍ਰਿਤ ਜਲ ਵਿਚ ਸੰਗਤਾਂ ਇਸ਼ਨਾਨ ਕਰ ਦੇਹ ਅਰੋਗਤਾ ਪ੍ਰਾਪਤ ਕੀਤੀ ਤੇ ਨਾਲ ਦੀਵਾਨ ਸਜਿਆ ਜਿਸ ਵਿਚ ਆਤਮਿਕ ਦਾਤ ਵਰਤੀ ਤੇ ਸਰੀਰਕ ਖੁਰਾਕ ਗੁਰੂ ਕਾ ਲੰਗਰ ਅਤੁਟ ਵਰਤਿਆ। ਸਰਬੱਤ ਸੰਗਤ ਨੂੰ ਬਾਬਾ ਜੀ ਨੇ ਮੁੜ ਗੁਰੂ ਨਾਨਕ ਪਾਤਿਸ਼ਾਹ ਦੇ ਚਰਨਾਂ ਦਾ ਧਿਆਨ ਦਿਲਵਾਇਆ।

## ਬੁਢੇ ਦਲ ਦੀ ਮਨਸੂਰਾਂ ਦਮਦਮੇਂ ਅਸਥਾਨ ਦੀ ਯਾਤਰਾ

੨੨, ੨੩, ੨੪ ਫ਼ਰਵਰੀ ੧੯੭੪ : ਹਰ ਸਾਲ ਵਾਂਗਰ ਬੁਢਾ ਦਲ ਜਥੇਦਾਰ ਸੰਤਾ ਸਿੰਘ ਜੀ ਦੀ ਅਗਵਾਈ ਹੇਠ ਮਨਸੂਰਾ ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਦੇ ਦਮਦਮਾ ਅਸਥਾਨ ਦੀ ਯਾਤਰਾ ਲਈ ੧੦੦ ਨਿਹੰਗ ਸਿੰਘ ਖਾਲਸੇ ਸਮੇਤ ਪਧਾਰੇ। ਦਰਸ਼ਨ ਕਰ ਦਾਸ ਨਿਹਾਲ ਹੋਇਆ। ਸੰਗਤਾਂ ਪ੍ਰਸੰਨ ਹੋਈਆਂ। ਅਸਥਾਨ ਵਲੋਂ ਕੁਲ ਪਸ਼ੂਆਂ ਨੂੰ ਪਠੇ ੩ ਵਿਘੇ ਚੰਗੀ ਕਣਕ, ਰਸਦ, ਚੁਟੰਗਾ ਤੇ ਹੋਰ ਨਕਦੀ ਭੇਟਾ ਬਸਤਰਾਂ ਤੇ ਮੋਟਰਾਂ ਲਈ ਪਟਰੋਲ ਤੇ ਡੀਜ਼ਲ ਦੇ ਕੇ ਸਤਿਕਾਰ ਸਹਿਤ ਵਿਦਾ ਕੀਤਾ ਤੇ ਸੰਤ ਰੂਪ ਦਲ ਦੀ ਪ੍ਰਸੰਤਾ ਲਈ।

## ਅਖੰਡ ਪਾਠਾਂ ਦਾ ਪ੍ਰੋਗਰਾਮ ਤੇ ਧਰਮ ਪ੍ਰਚਾਰ

੧, ੨, ੩ ਮਾਰਚ ੧੯੭੪ : ਦਸਵੀਂ ਦਾ ਪ੍ਰੋਗਰਾਮ ਦਮਦਮਾ ਅਸਥਾਨ ਮਨਸੂਰਾਂ ਵਿਖੇ ਹੇਠ ਲਿਖੇ ਸਜਨਾਂ ਵਲੋਂ ਅਖੰਡ ਪਾਠ ਅਰੰਭ ਹੋਏ :

(੧) ਸ: ਪੂਰਨ ਸਿੰਘ, ਨਿਊ ਏਜ ਸਾਈਕਲ ਫੈਕਟਰੀ, ਲੁਧਿਆਣਾ।
(੨) ਸ: ਹਰਦੇਵ ਸਿੰਘ, ਨਿਊ ਮਾਡਲ ਟਾਊਨ, ਲੁਧਿਆਣਾ।
(੩) ਬੀਬੀ ਜਮਨਾ ਪਿੰਡ ਰਾਓਆਲ, ਜ਼ਿਲਾ ਲੁਧਿਆਣਾ (੫ ਅਖੰਡ ਪਾਠ ੩ ਮਨਸੂਰਾਂ ਵਿਖੇ ਤ ੨ ਊਨਾ ਸਾਹਿਬ ਵਿਖੇ ਹੋਏ)

## ਦਿੱਲੀ ਤੇ ਮੁਜ਼ਫ਼ਰ ਨਗਰ ਦਾ ਪ੍ਰੋਗਰਾਮ ਧਰਮ ਪ੍ਰਚਾਰ

੫, ੬, ੭ ਮਾਰਚ ੧੯੭੪ : ਅਖੰਡ ਪਾਠ ਸ: ਰਣਜੀਤ ਸਿੰਘ ਜੀ ਦਿਲੀ ਨਿਵਾਸੀ ਦੇ ਗ੍ਰਹਿ ਵਿਖੇ।

੧੨ ਮਾਰਚ ੧੯੭੪ : ਅਖੰਡ ਪਾਠ ਸ: ਜੁਗਿੰਦਰ ਸਿੰਘ ਜੀ ਦੇ ਪਿੰਡ ਪ੍ਰਚਾਨੰਦ ਖੁਰਦ, ਜ਼ਿਲਾ ਮੁਜ਼ਫਰ ਨਗਰ (ਯੂ. ਪੀ.) ਆਪ ਦੇ ਗ੍ਰਹਿ ਵਿਖੇ।

੧੩ ਮਾਰਚ ੧੯੭੪ : ਅਖੰਡ ਪਾਠ ਸ: ਬਲਵੰਤ ਸਿੰਘ ਜੀ ਦੇ ਪਿੰਡ ਪ੍ਰਚਾਨੰਦ ਖੁਰਦ, ਜ਼ਿਲਾ ਮੁਜ਼ਫਰ ਨਗਰ (ਯੂ. ਪੀ.) ਆਪ ਦੇ ਗ੍ਰਹਿ ਵਿਖੇ।

੧੫ ਤੋਂ ੧੭ ਮਾਰਚ ੧੯੭੪ : ਅਖੰਡ ਪਾਠ ਸ: ਪ੍ਰਮੇਸ਼ਵਰ ਸਿੰਘ ਜੀ ਦੇ ਗ੍ਰਹਿ ਵਿਖੇ ਮੁਜ਼ਫਰ ਨਗਰ (ਯੂ. ਪੀ.) ਵਿਖੇ।

ਮਿਠਾ ਪ੍ਰਵਾਰ ਸ: ਦਲੀਪ ਸਿੰਘ ਜੀ ਬੱਪਾ ਰਾਏ, ਜ਼ਿਲਾ ਲੁਧਿਆਣਾ ਵਾਲਿਆਂ ਦੇ ਕਾਰਨ ਆਪ ਦੇ ਸਪੁੱਤਰ ਸ: ਜੋਗਿੰਦਰ ਸਿੰਘ ਤੇ ਜਵਾਈ ਸ: ਬਲਵੰਤ ਸਿੰਘ ਜੀ ਦੇ ਕਾਰਨ ਮੁਜ਼ਫ਼ਰ ਨਗਰ ਇਲਾਕਾ ਤੇ ਖਾਸ ਦੀਆਂ ਪ੍ਰੇਮ ਪਿਆਰ ਵਾਲੀਆਂ ਸੰਗਤਾਂ ਦੇ

ਦਰਸ਼ਨ ਹੋਏ ਤੇ ਗੁਰੂ ਨਾਨਕ ਪਾਤਿਸ਼ਾਹ ਦਾ ਪ੍ਰਚਾਰ ਕਰ ਅਤੀ ਪ੍ਰਸੰਤਾ ਹੋਈ। ਬੇਅੰਤ ਸੰਗਤਾਂ ਦੁਨੀਆਂਦਾਰ ਝੂਠੇ ਪਾਖੰਡੀਆਂ ਨੂੰ ਛੱਡ ਮੁੜ ਗੁਰੂ ਨਾਨਕ ਪਾਤਿਸ਼ਾਹ ਦੀ ਪੂਜਾ ਵਿਚ ਆਈਆਂ ਤੇ ਅਤੀ ਪ੍ਰਸੰਨ ਹੋਈਆਂ। ਪਿੰਡ ਪ੍ਰਚਾਨੰਦ ਦੀਆਂ ਸੰਗਤਾਂ ਨੇ ੧੩ ਵਿਘੇ ਭੂਮੀ ਗੁਰਦੁਆਰਾ ਬਣਾਉਣ ਲਈ ਦਾਨ ਕੀਤੀ ਤੇ ਆਪਣੇ ਪਿੰਡ ਦਾ ਨਾਮ ਗੁਰੂ ਨਾਨਕ ਪੁਰਾ ਰਖਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਜੋ ਡੇਰੇ ਨਾਲ ਹੀ ਚਲਦਾ ਸੀ, ਇਹ ਸ: ਜੋਗਿੰਦਰ ਸਿੰਘ ਜੀ ਦੇ ਗ੍ਰਹਿ ਵਿਖੇ ਹੀ ਪ੍ਰਕਾਸ਼ ਕਰ ਦਿਤਾ ਗਿਆ; ਤਾਂ ਜੋ ਸਿਖ ਸੰਗਤਾਂ ਨਿਤ ਦਰਸ਼ਨ ਕਰ ਸਕਣ। ਨਿਤ ਰਾਤ ਦੇ ਦੀਵਾਨ ੧੨ ਤੋਂ ੧੭ ਮਾਰਚ ਤਕ ਮੁਜ਼ਫਰ ਨਗਰ ਵਿਖੇ ਹੋਏ। ਹੇਠ ਲਿਖੇ ਸੱਜਣਾਂ, ਪ੍ਰਸਿਧ ਫਰਮਾਂ ਨੇ ਗੁਰੂ ਕੀ ਪ੍ਰਸੰਤਾ ਲਈ।

੧੨ ਰਾਤ : ਸ: ਅਨੋਖਾ ਸਿੰਘ ਸਿੰਘ ਜੀ, ਟਰਾਂਸਪੋਰਟਰਸ, ਮੁਜ਼ਫਰ ਨਗਰ।

੧੩ ਰਾਤ— ਸ: ਅਨੋਖ ਸਿੰਘ ਜੀ, ਟਰਾਂਸਪੋਰਟਰਸ, ਮੁਜ਼ਫਰ ਨਗਰ।

੧੪ ਰਾਤ— ਭਾਈ ਨਰਾਇਣ ਸਿੰਘ ਭਾਈ ਮੁਨਸ਼ੀ ਰਾਮ ਭਾਈ ਚੌਧਰੀ ਰਾਮ ਜੀ, ਸ਼ਹਿਰ ਜਾਨਸਠ, ਜ਼ਿਲਾ ਮੁਜ਼ਫਰ ਨਗਰ।

੧੫ ਰਾਤ— ਸ: ਦੀਵਾਨ ਸਿੰਘ ਜੀ ਮੁਜ਼ਫਰ ਨਗਰ।

੧੬ ਰਾਤ— ਪ੍ਰਬੰਧਕ ਗੁਰਦੁਆਰਾ ਸਿੰਘ ਸਭਾ, ਗਾਂਧੀ ਕਾਲੋਨੀ, ਮੁਜ਼ਫਰ ਨਗਰ।

ਇਹਨਾਂ ਦੀਵਾਨਾਂ ਵਿਚ ਜਿਥੇ ਗੁਰੂ ਜੀ ਦੀ ਬਾਣੀ ਦਾ ਨਿਤ ਕੀਰਤਨ ਹੁੰਦਾ ਰਿਹਾ ਓਥੇ ਸ੍ਰੀ ਹਜ਼ੂਰ ਜੀ ਆਪ ਸਮਾਂ ਲਗਾ ਸੰਗਤਾਂ ਨੂੰ ਗੁਰੂ ਨਾਨਕ ਪਾਤਿਸ਼ਾਹ ਨਾਲ ਜੋੜਦੇ ਚਲੇ ਗਏ ਤੇ ਧੰਨ ਗੁਰੂ ਨਾਨਕ ਧੰਨ ਗੁਰੂ ਨਾਨਕ ਦੀਆਂ ਅਵਾਜ਼ਾਂ ਵਿਚ ਅਕਾਸ਼ ਗੂੰਜਾ ਦਿਤਾ ਤੇ ਸੰਗਤਾਂ ਦੀ ਅਤੀ ਪ੍ਰਸੰਤਾ ਲਈ। ਅਗੇ ਨੂੰ ਸੰਗਤਾਂ ਦਾ ਤਕੀਆ ਕਲਾਮ ਹੀ "ਧੰਨ ਗੁਰੂ ਨਾਨਕ" ਬਣ ਗਿਆ।

## ਦੁਆਬੇ ਦਾ ਪ੍ਰੋਗਰਾਮ ਧਰਮ ਪ੍ਰਚਾਰ

੧੮ ਮਾਰਚ ੧੯੭੪ : ਹਰ ਦੋ ਵਕਤ ਦੀਵਾਨ ਨਗਰ ਸੁਜੋਂ, ਤਸੀਲ ਨਵਾਂ ਸ਼ਹਿਰ।

੧੯ ਮਾਰਚ ੧੯੭੪ : ਸਵੇਰੇ — ਸੁਜੋਂ
ਦੁਪਹਿਰ — ਕਰਨਾਣਾ
ਸ਼ਾਮ — ਭੋਗ
ਰਾਤ — ਸੁਜੋਂ

੨੦ ਮਾਰਚ ੧੯੭੪ : ਸਵੇਰੇ — ਸੁਜੋਂ

ਦੀਵਾਨ ਸਜਾ ਸੰਗਤਾਂ ਨੂੰ ਗੁਰਪੁਰਬ ਗੁਰੂ ਨਾਨਕ ਪਾਤਿਸ਼ਾਹ ਦੀ ਅੰਸ਼, ਸਿਖ ਰਾਜ ਦੇ ਹਰਤਾ ਕਰਤਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵਰ ਵਾਲੇ ਸਪੁੱਤਰ ਬਾਰਿਕ ਸ੍ਰੀ ਹਜ਼ੂਰ

ਬਾਬਾ ਸਾਹਿਬ ਸਿੰਘ ਜੀ ਦੇ ਜਨਮ ਦਿਨ ਲਈ ਪੂਰ, ਹਾਜ਼ਰੀ ਉਨੇ ਸਾਹਿਬ ਲਈ ਸੰਗਤਾਂ ਨੂੰ ਬੇਨਤੀ ਕੀਤੀ ਤੇ ਨਾਲ ਗੁਰਬਾਣੀ ਦੁਆਰਾ ਪ੍ਰਚਾਰ ਕਰ ਸਗਤਾਂ ਨੂੰ ਗੁਰੂ ਨਾਨਕ ਪਾਤਿਸ਼ਾਹ ਵੱਲ ਮੁਖਾਤਬ ਕੀਤਾ। ਜਿਸ ਕਾਰਨ ਸੂਜੇਂ ਨਗਰ ਵਿਚੋਂ ੩੯ ਗੁਰ ਸਿਖਾਂ ਪਾਤਿਸ਼ਾਹਾਂ ਦੇ ਜਨਮ ਦਿਹਾੜੇ ਦੀ ਖੁਸ਼ੀ ਵਿਚ ਅਖੰਡ ਪਾਠ ਊਨਾ ਸਾਹਿਬ ਗੁਰਪੁਰਬ ਤੇ ਰਖਵਾ ਬਾਬਾ ਸਿੰਘ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। 'ਪ੍ਰਤਾਪ ਵਡਾ ਬਾਬੇ ਨਾਨਕ ਦਾ, ਜੋ ਬਿਰਧ ਦੀ ਲਾਜ ਰੱਖਦਾ ਹੈ।'

## ਅਮਾਵਸ ਦਾ ਦੀਵਾਨ ਦਖਣੀ ਦੀ ਸਰਾਇ ਦਮਦਮਾ ਸਾਹਿਬ ਵਿਖੇ

੨੧, ੨੨, ੨੩ ਮਾਰਚ ੧੯੭੪ : ੨ ਅਖੰਡ ਪਾਠਾਂ ਦੀ ਸਮਾਪਤੀ ਨਾਲ ਬੇਅੰਤ ਸੰਗਤਾਂ ਦੀ ਹਾਜ਼ਰੀ ਵਿਚ ਇਹ ਦੀਵਾਨ ਸਜਿਆ ਤੇ ਗੁਰੂ ਕਾ ਲੰਗਰ ਅਤੁਟ ਵਰਤਿਆ।

## ਸਾਲਾਨਾ ਜੋੜ ਮੇਲਾ ਜਨਮ ਦਿਹਾੜਾ
## ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਬੇਦੀ
## ਊਨਾ ਸਾਹਿਬ ਵਿਖੇ
## ੧੫੧ ਅਖੰਡ ਪਾਠਾਂ ਦੀ ਸਮਾਪਤੀ।

੨੪ ਮਾਰਚ ੧੯੭੪ : ੫੫ ਅਖੰਡ ਪਾਠ ਅਰੰਭ।

੨੬ ਮਾਰਚ ੧੯੭੪ : ੬੮ ਅਖੰਡ ਪਾਠ ਅਰੰਭ।

੨੮ ਮਾਰਚ ੧੯੭੪ : ੨੬ ਅਖੰਡ ਪਾਠ ਅਰੰਭ।

੨ ਅਖੰਡ ਪਾਠ ਜਪੁਜੀ ਸਾਹਿਬ।

ਕੁਲ ੧੫੧ ਅਖੰਡ ਪਾਠ

ਅਰੰਭ ਕਰਨ ਦੀ ਸੂਚਨਾ ੧੧੧ ਅਖੰਡ ਪਾਠਾਂ ਦੀ ਸੀ ਪਰ ਸਤਿਗੁਰੂ ਸਚੇ ਪਾਤਿਸ਼ਾਹ ਦੀ ਮੇਹਰ ਤੇ ਸੰਗਤਾਂ ਦਾ ਪ੍ਰੇਮ, ਪਿਆਰ ਦਾ ਸਦਕਾ ਤੇ ਆਪ ਬਾਬਾ ਸਾਹਿਬ ਸਿੰਘ ਜੀ ਦਾ ਪ੍ਰਤਾਪ, ੧੫੧ ਅਖੰਡ ਪਾਠਾਂ ਦੀ ਸਮਾਪਤੀ ਹੋਈ। ਜਲੂਸ ੨੭ ਤਾਰੀਖ ਅਲੌਕਿਕ ਹੀ ਸੀ, ਸੰਗਤਾਂ ਲਾ-ਤਾਦਾਦ, ਅਣ-ਗਿਣਤ ਸਨ ਤੇ ਜਿਥੇ ਹਵਾਈ ਜਹਾਜ਼ ਦੁਆਰਾ ਪੁਸ਼ਪ ਵਰਖਾ, ਸੰਗਤਾਂ ਦੇ ਸੁਆਗਤ ਵਜੋਂ ਕੀਤੀ ਗਈ, ਉਥੇ ਸੰਗਤਾਂ ਦੇ ਮਨੋਰੰਜਨ ਲਈ ਬੇਅੰਤ ਕੀਰਤਨੀ, ਪ੍ਰਚਾਰਕ, ਘੋੜਾ ਡਾਨਸ, ਗਤਕੜੇ ਤੇ ਗਤਕੇ ਵਾਲਿਆਂ ਦਾ ਪ੍ਰਬੰਧ ਸੀ। ਨਿਤ ਦੋ ਵਕਤ ਦੇ ਦੀਵਾਨ ਸਜਦੇ ਸਨ। ਗੁਣੀ, ਗਿਆਨੀ,

ਮਹਾਂਪੁਰਸ਼ ਨਿਰੋਲ ਗੁਰਬਾਣੀ ਦੁਆਰਾ ਗੁਰੂ ਨਾਨਕ ਪਾਤਿਸ਼ਾਹ ਦੇ ਚਰਨਾਂ ਨਾਲ ਜੋੜਦੇ ਸਨ ਤੇ ਇਤਿਹਾਸ ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਵਰਣਨ ਕਰਦੇ ਸਨ। ਕਿਸ ਰੰਗ ਵਿਚ ਆਪ ਨੇ ਸਿਖ ਰਾਜ ਥਾਪਿਆ, ਰਣਜੀਤ ਸਿੰਘ, ਆਪਣੇ ਸੇਵਕ ਨੂੰ ਤਿਲਕ ਲਗਾ ਸ਼ੇਰਿ ਪੰਜਾਬ ਬਨਾਇਆ ਤੇ ਕਿਵੇਂ ਫੇਰ ਸਿਖ ਰਾਜ ਦੇ ਟੇਢੇ ਸਮੇਂ ਆਪ ਦੇ ਸਪੁੱਤਰ ਬਾਬਾ ਬਿਕ੍ਰਮਾ ਸਿੰਘ ਜੀ ਨੇ ਸਿਖਾਂ ਦਾ ਸਾਥ ਦੇਂਦੇ ਹੋਏ ਕੌਮ ਨੂੰ ਅਪਨਾਇਆ ਤੇ ਆਪਣੀ ਮਹਾਨ ਸ਼ਾਨ, ਜਾਇਦਾਦ, ਰਿਆਸਤ, ਰੁਤਬੇ ਦਾ ਨਾਸ਼ ਕੀਤਾ ਤੇ ਆਪ ੧੪ ਸਾਲ ਅੰਮ੍ਰਿਤਸਰ ਦੀ ਨਜ਼ਰਬੰਦੀ ਵਿਚ ਕਟ, ਸ੍ਰੀ ਅੰਮ੍ਰਿਤਸਰ ਜੀ ਸੁਰਗਵਾਸ ਹੋਏ। ੨੯ ਮਾਰਚ ਰਾਤ ਨੂੰ ਆਪ ਦੇ ਦਮਦਮੇ ਅਸਥਾਨ ਤੇ ਕਵੀ ਜਨਾਂ ਨੇ ਕਵੀ ਦਰਬਾਰ ਸਜਾਇਆ। ਸਾਰੀ ਰਾਤ ਜਗਰਾਤੇ ਵਿਚ ਹਜ਼ਾਰਾਂ ਸੰਗਤਾਂ ਹਾਜ਼ਰੀ ਭਰੀ ਤੇ ਅੰਮ੍ਰਿਤ ਵੇਲੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਭਾਈ ਨੰਦ ਲਾਲ ਜਸਵੰਤ ਲਾਲ ਰੋਹਤਕ ਵਾਲਿਆਂ ਦੇ ਜਥੇ ਨੇ ਕਰ ਸੁਨਾਇਆ। ਕੁਲ ਗੁਰਮਤਿ ਦੇ ਪ੍ਰੋਗਰਾਮ ਦੀ ਸਮਾਪਤੀ ਕੀਤੀ। ਸੰਗਤਾਂ ਪ੍ਰਸ਼ਾਦ, ਸਰੋਪਾਏ ਲੈ ਵਿਦਾ ਹੋਈਆਂ, ਤੇ ਨਵੇਂ ਚਾ ਨਾਲ, ਨਿਸਚੇ ਤੇ ਭਰੋਸੇ ਨਾਲ, ਆਪੋ ਆਪਣੇ ਘਰਾਂ ਨੂੰ ਵਿਦਾ ਹੋਈਆਂ,। ਬਾਬਾ ਮਧੂਸੂਦਨ ਸਿੰਘ ਜੀ ਨੇ ਚੰਗੀ ਸੰਗਤਾਂ ਦੀ ਸੰਭਾਲ ਕੀਤੀ ਤੇ ਫੁਰਮਾਇਆ– ਜੁੜੋ ਗੁਰੂ ਨਾਨਕ ਪਾਤਿਸ਼ਾਹ ਨਾਲ, ਗੁਰੂ ਘਰ ਨਾਲ ਸਬੰਧਤ ਰਹਿ ਸਿਖ ਬਣੋ, ਜਦ ਪੂਰਨ ਨਿਸਚੇ ਤੇ ਭਰੋਸੇ ਵਾਲੇ ਹੋ ਜਾਓ ਤਾਂ ਅੰਮ੍ਰਿਤ ਪਾਨ ਕਰ ਸਿੰਘ ਸਜ ਜਾਓ, ਇਸੇ ਵਿਚ ਪੰਥ ਤੇ ਕੌਮ ਦੀਆਂ ਚੜ੍ਹਦੀਆਂ ਕਲਾਂ ਹਨ– ਪਹਿਲਾਂ ਸਿਖ ਤੇ ਫੇਰ ਸਿੰਘ।

## ਸ੍ਰੀ ਬਾਬਾ ਸਾਹਿਬ ਸਿੰਘ ਜੀ ਦਾ ਜਨਮ ਦਿਹਾੜਾ ਆਪ ਦੇ ਦਮਦਮੇ ਅਸਥਾਨ ਨਾਭੇ ਵਿਖੇ।

੨੯ ਤੋਂ ੩੧ ਮਾਰਚ ੧੯੭੪ : ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਲੋਕਲ ਕਮੇਟੀ, ਨਾਭਾ ਨਿਵਾਸੀ ਸੰਗਤਾਂ ਨੇ ਸ੍ਰੀ ਹਜ਼ੂਰ ਦੇ ਦਮਦਮਾ ਅਸਥਾਨ ਨਾਭੇ ਵਿਖੇ ਆਪ ਜੀ ਦਾ ਜਨਮ ਦਿਹਾੜਾ ਬੜੀ ਧੂਮ ਧਾਮ ਨਾਲ ਮਨਾਇਆ। ਦਮਦਮਾ ਅਸਥਾਨ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਰਪ੍ਰਸਤੀ ਹੇਠ ਲੋਕਲ ਗੁਰ ਸੰਗਤਾਂ ਪ੍ਰਬੰਧ ਕਰਦੀਆਂ ਹਨ। ਅਖੰਡ ਪਾਠ ਰਖੇ ਗਏ ਤੇ ਗੁਰੂ ਕਾ ਲੰਗਰ ਅਤੁਟ ਵਰਤਿਆ।

## ਦਸਵੀਂ ਤੇ ਅਖੰਡ ਪਾਠਾਂ ਦੇ ਦੀਵਾਨ ਮਨਸੂਰਾਂ ਵਿਖੇ।

੩੧ ਮਾਰਚ ਤੇ ੧, ੨ ਅਪਰੈਲ ੧੯੭੪ : ਹੇਠ ਲਿਖੇ ਸਜਨਾਂ ਦਮਦਮਾ ਅਸਥਾਨ ਮਨਸੂਰਾਂ ਵਿਖੇ ਅਖੰਡ ਪਾਠ ਰਖਵਾ ਕੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ :

(੧) ਸ: ਜੀਤ ਸਿੰਘ, ਬਦਾਲਾ, ਜਿਲਾ ਅੰਮ੍ਰਿਤਸਰ।

(੨) ਸ: ਕਰਮ ਸਿੰਘ, ਪਿੰਡ ਤਲਵਾੜਾ, ਜ਼ਿਲਾ ਲੁਧਿਆਣਾ।

(੩) ਬੀਬੀ ਸੁਰਜੀਤ ਕੌਰ, ਪਟਿਆਲਾ।

੩, ੪, ੫ ਅਪਰੈਲ ੧੯੭੪ : ਅਖੰਡ ਪਾਠ ਸ: ਸਰਬਜੀਤ ਸਿੰਘ, ਪਿੰਡ ਬੋਪਾ ਰਾਏ ਦ ਗ੍ਰਹਿ ਵਿਖੇ ਅਰੰਭ ਹੋਇਆ।

੫, ੬, ੭ ਅਪਰੈਲ ੧੯੭੪ : ਅਖੰਡ ਪਾਠ ਸ: ਗੁਰਬਚਨ ਸਿੰਘ ਓਵਰਸੀਅਰ, ਸਰਾਭਾ ਨਗਰ, ਲੁਧਿਆਣਾ ਦੇ ਗ੍ਰਹਿ ਵਿਖੇ ਅਰੰਭ ਹੋਇਆ।

੮, ੯, ੧੦ ਅਪਰੈਲ ੧੯੭੪ : ਜਿਥੇ ਅਸਥਾਪਨ ਭੋਏਂ ਹੈ, ਸਤਿਗੁਰੂ ਦੀ ਪ੍ਰਸੰਤਾ ਲਈ ਦਾਸ ਵਲੋਂ ਪਿੰਡ ਖਿਆਲੇ ਬਲੰਦੇ, ਜ਼ਿਲਾ ਹੁਸ਼ਿਆਰ ਪੁਰ ਅਖੰਡ ਪਾਠ ਅਰਭ ਹੋਇਆ।
ਉਪਰ ਲਿਖੇ ਪਾਠਾਂ ਤੇ ਹਰ ਦੋ ਵਕਤ ਦੇ ਦੀਵਾਨ ਤੇ ਗੁਰੂ ਕੇ ਲੰਗਰ, ਕੀਰਤਨ ਤੇ ਅਤੁਟ ਭੰਡਾਰਾ ਵਰਤਿਆ। ਬਾਬਾ ਜੀ ਨੇ ਹਾਜ਼ਰੀਆਂ ਭਰ ਸੰਗਤਾਂ ਨੂੰ ਦਰਸ਼ਨ ਬਖਸ਼ੇ। ਆਪ ਵੀ ਆਤਮਕ ਸੇਵਾ ਕੀਤੀ। ਜੋ ਸ੍ਰੀ ਗੁਰੂ ਗਰੰਥ ਸਾਹਿਬ ਦਾ ਸਰੂਪ ਕਿਸੇ ਪ੍ਰਾਨੀ ਦਾ ਪ੍ਰਕਾਸ਼ ਸੀ ਓਹ ਖੰਡਤ ਸੀ, ਸ੍ਰੀ ਹਜ਼ੂਰ ਨੇ ਆਪਣੇ ਦਮਦਮੇ ਅਸਥਾਨ ਮਨਸੂਰਾਂ ਤੋਂ ਨਵਾਂ ਦੇ ਦਿਤਾ ਤੇ ਖੰਡਤ ਸਰੂਪ ਆਪਨੇ ਅਸਥਾਨ ਤੇ ਰੱਖ ਲਿਆ। ਸੰਗਤ ਅਤੀ ਪ੍ਰਸੰਨ ਭਈ।

੧੨ ਅਪਰੈਲ ੧੯੭੪ : ਦਾਸ ਦੀ ਬਚੀ ਬੀਬੀ ਸੰਗੀਤ ਕੌਰ ਜਿਨ੍ਹਾਂ ਦਾ ਵਿਵਾਹ ਮਦਰਾਸ ਹੋਇਆ ਸੀ ਤੇ ਜੋ ਆਪ ਦੇ ਗ੍ਰਹਿ ਵਿਖੇ ਇਕ ਅਧੂਰੇ ਬਾਰਕ ਨੇ ਜਨਮ ਲਿਆ, ਜਿਸ ਦਾ ਨਾਮ ਬਲਬੀਰ ਸਿੰਘ ਰਖਿਆ, ਪ੍ਰਲੋਕ ਸਿਧਾਰ ਗਿਆ, ਇਸ ਬਾਰਕ ਦੀ ਹੋਂਦ ਸਤਿਗੁਰੂ ਦੀ ਰਜ਼ਾ ਦਾ ਨਮੂਨਾ ਸੀ ਤੇ ਭਾਣਾ ਮੰਨਦੇ ਹੋਏ ਅਜਿਹੇ ਬਚਿਆਂ ਲਈ ਇਕ ਲਖਾਂ ਰੁਪਏ ਲਾ ਹਸਪਤਾਲ ਊਨਾ ਸਾਹਿਬ ਵਿਖੇ ਬਣਾਇਆ ਸੀ ਜੋ ਠੀਕ ਚੱਲ ਰਿਹਾ ਹੈ। ਇਹ ਸ਼ੁਭ ਰੂਹ ਆਤਮਾ ਆਪ ਤਾਂ ਨਾ ਰਹੀ ਪ੍ਰੰਤੂ ਸ਼ੁਭ ਹੁੰਦਿਆਂ ਹੋਇਆਂ ਇਕ ਐਸਾ ਕੇਂਦਰ ਕਾਇਮ ਕਰ ਗਈ, ਜਿਸ ਕਾਰਨ ਇਹ ਬਚਾ ਸਦਾ ਯਾਦ ਰਹੇਗਾ, ਸਤਿਗੁਰੂ ਆਪਣੇ ਚਰਨਾਂ ਵਿਚ ਨਿਵਾਸ ਬਖਸ਼ੇ।

## ਬਰਸੀ ਜਗਤ ਮਾਤਾ ਜਸਵੰਤ ਕੌਰ ਜੀ ਤੇ ਭੋਗ ਬੱਚੇ ਦਾ ਊਨਾ ਸਾਹਿਬ ਵਿਖੇ।

੧੩ ਤੋਂ ੧੯ ਅਪਰੈਲ ੧੯੭੪ : ਜਗਤ ਮਾਤਾ ਜਸਵੰਤ ਕੌਰ ਜੀ ਦੀ ਯਾਦ ਵਿਚ ੪ ਅਖੰਡ ਪਾਠ ਰਖਵਾ ਸੰਗਤਾਂ ਬੇਅੰਤ ਇਕੱਤਰ ਹੋਈਆਂ, ਮਾਤਾ ਜੀ ਨੂੰ ਸ਼ਰਧਾ ਦੇ ਫੁੱਲ ਭੇਟ ਕੀਤੇ। ਨਾਲ ਬਚੇ ਦੀ ਯਾਦ ਵਿਚ ਅਖੰਡ ਪਾਠ ਦੇ ਭੋਗ ਤੇ ਜੁੜੀਆਂ। ਸ: ਹਰਦਰਸ਼ਨ ਸਿੰਘ ਜੀ ਲੁਧਿਆਣਾ ਨਿਵਾਸੀ ਨੇ ਮਨੋਹਰ ਵਿਰਾਗਮਈ ਕੀਰਤਨ ਸੁਣਾ ਸੰਗਤਾਂ ਨੂੰ ਨਿਹਾਲ ਕੀਤਾ।

# ਖੇਤੀ ਗੁਰੂ ਘਰ ਦੀ

ਅਪਰੈਲ ਤੇ ਮਈ ੧੯੭੪ : ਇਸ ਸਮੇਂ ਵਿਚ ਸ੍ਰੀ ਹਜ਼ੂਰ ਨੇ ਆਪਣੀ ਖੇਤੀ ਦੇ ਕਾਰਜਾਂ ਵਿਚ ਕਣਕ ਦੀ ਸੰਭਾਲ ਫਰਮਾਈ। ਤੇ ਸਤਿਗੁਰੂ ਨਾਨਕ ਪਾਤਿਸ਼ਾਹ, ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ ਨੇ ਬੇਅੰਤ ਦਾਣੇ ਅਸਥਾਨਕ ਲੰਗਰਾਂ ਲਈ ਬਖਸ਼ੇ। ਪਰ ਧਰਮ ਪ੍ਰਚਾਰ ਦਸਵੀਂ ਦੇ ਦੀਵਾਨ ਮਨਸੂਰਾਂ ਤੇ ਦਖਣੀ ਕੀ ਸਰਾਇ ਇਸੇ ਤਰ੍ਹਾਂ ਸਜਦੇ ਰਹੇ।

੨੩ ਅਪਰੈਲ ੧੯੭੪— ਅਮਾਵਸ ਦਾ ਦੀਵਾਨ ਦਖਣੀ ਕੀ ਸਰਾਏ ਭੋਗ ਪਿਆ ੫ ਅਖੰਡ ਪਾਠਾਂ ਦਾ ਦੀਵਾਨ ਸਜਿਆ। ਲੰਗਰ ਅਤੁੱਟ ਵਰਤਿਆ।

੨੮ ਅਪਰੈਲ ੧੯੭੪— ਸ਼ਾਦੀ ਬਚੀ ਸ: ਹੀਰਾ ਸਿੰਘ ਜੀ ਦੇ ਘਰ ਅਨੰਦ ਕਾਰਜ ਦੇ ਦੀਵਾਨ ਵਿਚ ਆਪ ਸ੍ਰੀ ਹਜ਼ੂਰ ਨੇ ਰਸਮ ਅਦਾ ਕੀਤੀ ਤੇ ਫੁਰਮਾਇਆ, ਗ੍ਰਿਹਸਤ ਗੁਰਮਤਿ ਦਾ ਸੰਗਾਰ ਹੈ ਪ੍ਰੰਤੂ ੬ਵੇਂ ਪਾਤਿਸ਼ਾਹ ਦੇ ਹੁਕਮ ਅਨੁਸਾਰ—

ਔਰਤ ਇਮਾਨ। ਬੇਟਾ ਨਿਸ਼ਾਨ। ਦੌਲਤ ਗੁਜ਼ਰਾਨ। ਕਰਨੀ ਪ੍ਰਵਾਨ।

ਕਿਆ ਹਿੰਦੂ ਕਿਆ ਮੁਸਲਮਾਨ।

ਇਸ ਲਈ ਲੋੜ ਗ੍ਰਿਹਸਤ ਵਿਚ ਕੇਵਲ ਕਰਨੀ ਦੀ ਹੈ, ਜੋ ਸਿਮਰਨ ਤੇ ਸੇਵਾ ਨਾਲ ਪ੍ਰਾਪਤ ਹੁੰਦੀ ਹੈ। ਸੁਖ ਦਿੰਦੇ ਹਨ ਔਰਤ, ਪੁੱਤਰ ਤੇ ਦੌਲਤ, ਜੇ ਕਰਨੀ ਹੈ; ਤੇ ਜੇ ਨਹੀਂ, ਮਨ ਮਤੀਆਂ ਨੂੰ ਇਹ ਤਿੰਨੇ ਦੁਖ ਦਿੰਦੇ ਹਨ। ਇਸ ਲਈ ਗ੍ਰਿਹਸਤੀਓ ਕਰਨੀ ਪੈਦਾ ਕਰੋ ਜੋ ਗੁਰੂ ਨਾਨਕ ਪਾਤਿਸ਼ਾਹ ਦੇ ਚਰਨਾਂ ਵਿਚੋਂ ਪ੍ਰਾਪਤ ਹੁੰਦੀ ਹੈ। ਸੰਗਤ ਗੁਰੂ ਘਰ ਦੀ ਹੀ ਲਾਭਦਾਇਕ ਹੈ, ਕਿਉਂ— ਗੁਰੂ ਨਾਨਕ ਪਾਤਿਸ਼ਾਹ ਨਾਲ ਮਨ ਜੋੜਨਾ ਆਪਣਾ ਧਰਮ ਸਮਝਦਾ ਹੈ।

੨੯, ੩੦ ਅਪਰੈਲ ਤੇ ੧ ਮਈ ੧੯੭੪— ਦਮਦਮਾ ਅਸਥਾਨ ਮਨਸੂਰਾਂ ਵਿਖੇ ਦਸਵੀਂ ਦੇ ਦੀਵਾਨ ਸਮੇਂ ਹੇਠ ਲਿਖੇ ਅਖੰਡ ਪਾਠ ਸੰਗਤਾਂ ਵਲੋਂ ਹੋਏ, ਦੀਵਾਨ ਸਜੇ ਤੇ ਗੁਰੂ ਦੇ ਲੰਗਰ ਅਤੁਟ ਵਰਤੇ।

(੧) ਸ: ਸੀਤਲ ਸਿੰਘ ਪਿੰਡ ਸਹੌਲੀ, ਜ਼ਿਲਾ ਪਟਿਆਲਾ।

(੨) ਸ: ਰਵਿੰਦਰ ਸਿੰਘ ਗੁਰਬਖਸ਼ ਸਿੰਘ, ਸਜਾਦਾ, ਜ਼ਿਲਾ ਲੁਧਿਆਣਾ।

੧, ੩, ੪ ਮਈ ਸ: ਕ੍ਰਿਪਾਲ ਸਿੰਘ ਲਲਤੋਂ ਨਿਵਾਸੀ ਅੱਜ ਕਲ੍ਹ ਕਾਨਪੁਰ ਵਾਲਿਆਂ ਦੇ ਨਵੇਂ ਗ੍ਰਿਹ ਵਿਖੇ ਲੁਧਿਆਣਾ ਵਿਖੇ ਅਖੰਡ ਪਾਠ ਦਾ ਭੋਗ ਪਾ ਨਿਤ ਦੇ ਦੀਵਾਨ ਸਜੇ। ਅਤੁਟ ਗੁਰੂ ਕਾ ਲੰਗਰ ਵਰਤਿਆ।

੨੮, ੨੯, ੩੦ ਮਈ ੧੯੭੪- ਦਮਦਮਾ ਅਸਥਾਨ ਵਿਖੇ ਦਾਸ ਵਲੋਂ ਅਖੰਡ ਪਾਠ ਰਖਵਾ ਦੀਵਾਨ ਸਜਾਏ । ਹਰ ਦੋ ਵਕਤ ਦੇ ਦੀਵਾਨ ਤੇ ਗੁਰੂ ਕਾ ਲੰਗਰ ਅਤੁੱਟ ਵਰਤਿਆ । ਰਾਗੀ ਸਿੰਘਾਂ ਕੀਰਤਨ ਤੇ ਬਾਬਾ ਜੀ ਨੇ ਗੁਰੂ ਨਾਨਕ ਸ਼ਾਹੀ ਪ੍ਰਚਾਰ ਕੀਤਾ ।

ਨੋਟ— ਅਜੂਨੀ ਪਰਚੇ ਦੇ ਬਹੁਤ ਵੱਧਣ ਕਾਰਨ ਜੂਨ ਦੇ ਅਸਥਾਨਕ ਸੰਪ੍ਰਦਾਇਕ ਸਮਾਚਾਰ ਅਗਲੇ ਪਰਚੇ ਵਿਚ ਛਪਣਗੇ ।

## ਅਰਦਾਸ

੧੧ ਜਨਵਰੀ ਤੋਂ ੨੦ ਜਨਵਰੀ ਤਕ ਸ੍ਰੀ ਹਜ਼ੂਰ, ਪੜਤਾਲ ਸੇਹਤ ਲਈ ਹਸਪਤਾਲ ਨੰਗਲ ਦਾਖਲ ਰਹੇ, ਤੇ ਪੜਤਾਲ ਬਿਮਾਰੀਆਂ ਦੀ ਕਰਾਈ । ਸਤਿਗੁਰੂ ਨੇ ਰਹਿਮਤ ਕੀਤੀ ਜੋ ਦੁਖਾਂ ਦੀ ਬਖਸ਼ਿਸ਼ ਕੀਤੀ । ਡਾਇਬਟੀਜ਼ (Diabeties) ਤ ਫੇਰ ਬਲੱਡ ਪਰੈਸ਼ਰ (Blood Pressure) ਤੇ ਹੁਣ ਅਓਡੀਮਾ (Odema) ਨੇ ਆ ਘੇਰਿਆ । "ਦੂਖ ਦਾਰੂ ਸੁਖ ਰੋਗ ਭਇਆ" ਇਹ ਤਿੰਨ ਬਿਮਾਰੀਆਂ ਸਰੀਰ ਨਾਲ ਹੀ ਨਿਭਣ ਵਾਲੀਆਂ ਹਨ, ਤੇ ਦਾਰੂ ਕਰ ਕੇ ਦਾਤੇ ਨੇ ਦਾਤ ਦਿਤੀ ਹੈ, ਤਾਂ ਜੋ ਓਸ ਦੀ ਯਾਦ ਵਿਚ ਸਮਾਂ ਬੀਤੇ । ਗੁਰਪੁਰਬ ਬਾਬਾ ਸਾਹਿਬ ਸਿੰਘ ਜੀ ਤਕ ਪੂਰਾ ਜ਼ੋਰ ਪਕੜ ਚੁਕੀਆਂ ਸਨ, ਤੇ ਸਰੀਰ ਆਤਮਕ ਬਲ ਨਾਲ ਹੀ ਚਲਦਾ ਫਿਰਦਾ ਸੀ, "ਬਿਰਥੀ ਕਦੇ ਨਾ ਹੋਵਈ ਜਨ ਕੀ ਅਰਦਾਸ" । ਦਾਸ ਦੀ ਤੇ ਸੰਗਤ ਦੀ ਅਰਦਾਸ ਨੇ ਕੰਮ ਕੀਤਾ ਤੇ ਇਹਨਾਂ ਬਿਮਾਰੀਆਂ ਦਾ ਬਲ ਘਟ ਗਿਆ ਤੇ ਸਤਿਗੁਰੂ ਸਚੇ ਪਾਤਿਸ਼ਾਹ ਬਾਬਾ ਕਲਾਧਾਰੀ ਜੀ ਦੇ ਦਰਬਾਰ ਵਿਚੋਂ ਸੇਹਤ ਦੀ ਪ੍ਰਾਪਤੀ ਹੋਈ । ਦਾਸ ਸੰਗਤ ਅਗੇ ਅਪੀਲ ਕਰਦਾ ਹੈ ਜੋ ਮੁੜ ਅਰਦਾਸ ਕੀਤੀ ਕਰੇ, ਆਪ ਦੀ ਸਤਿਗੁਰੂ ਛੇਤੀ ਸੁਣ ਲੈਂਦਾ ਹੈ, ਜੋ ਇਸੇ ਤਰ੍ਹਾਂ ਸਤਿਗੁਰੂ ਚਰਨੀਂ ਲਾਈ ਰਖੇ ਤੇ ਸੁਆਸ ਸੇਵਾ ਵਿਚ ਨਿਭ ਜਾਣ ਤੇ ਸੰਗਤਾਂ ਦੀ ਸੇਵਾ ਕਰਦਾ ਰਹਾਂ । ਸੇਹਤ ਤੋਂ ਬਗੈਰ ਕੋਈ ਕਾਰਜ ਕਰਨਾ ਮੁਸ਼ਕਲ ਹੋ ਜਾਂਦਾ ਹੈ ਤੇ ਔਖਾ ਹੋ ਜਾਂਦਾ ਹੈ । ਹੁਣ ਬੰਬਈ ਦੀ ਸੰਗਤ ਨੇ ਯਾਦ ਕੀਤਾ ਹੈ ਕਿ ਇਕ ਵਾਰ ਆਓ ਤੇ ਚੰਗੇ ਡਾਕਟਰਾਂ ਪਾਸੋਂ ਪੜਤਾਲ ਕਰਵਾਈ ਜਾਵੇ । ਮੇਰਾ ਨਿਸਚਾ ਸਤਿਗੁਰੂ ਤੇ ਹੈ ਜੋ ਮਨਜ਼ੂਰ ਸਤਿਗੁਰੂ ਨੂੰ ਹੋਵੇਗਾ । "ਹੋਵੇਗਾ ਦਿਆਲ, ਦੇਵੇਗਾ ਬੁਲਾਇਕੇ" । ਜਤਨ ਕਰਨਾ ਇਨਸਾਨ ਦਾ ਕਰਮ ਹੈ । ਇਹ ਪੜਤਾਲ ਕਰਵਾ ਲਵਾਂਗੇ, ਪਰ ਅਰਦਾਸ ਕਰੋ ਸਤਿਗੁਰੂ ਦੀ ਰਹਿਮਤ ਸੰਗਤ ਦੀ ਅਰਦਾਸ ਵਿਚ ਹੈ ।

## ਸੰਖੇਪ ਜੀਵਨ ਸ੍ਰੀ ਹਜ਼ੂਰ ਬਾਬਾ ਬਿਕ੍ਰਮਾ ਸਿੰਘ ਜੀ ਬੇਦੀ

ਬਾਬਾ ਬਿਕ੍ਰਮਾ ਸਿੰਘ ਬੇਦੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਖਾਨਦਾਨ ਵਿਚੋਂ ਸਨ । ਬਾਬਾ ਸਾਹਿਬ ਸਿੰਘ ਬੇਦੀ ਦੇ ਘਰ ਮਾਤਾ ਪ੍ਰਤਾਪ ਕੌਰ ਦੀ ਕੁਖੋਂ ੨੭ ਫਗਣ ੧੮੬੯ ਬਿਕਰਮੀ ਨੂੰ ਨੂਰਪੁਰ ਬੇਦੀ ਵਿਚ ਜਨਮ ਲਿਆ—ਭਾਵੇਂ ਇਹ ਬਾਬਾ ਸਾਹਿਬ ਸਿੰਘ ਦੇ ਵਡੇ ਪੁੱਤਰ ਨਹੀਂ ਸਨ ਪਰੰਤੂ ਇਨ੍ਹਾਂ ਦੀ ਯੋਗਤਾ ਅਤੇ ਦਲੇਰੀ ਕਾਰਨ ਬਾਬਾ ਸਾਹਿਬ ਸਿੰਘ ਜੀ ਨੇ ਇਹਨਾਂ ਨੂੰ ਆਪਣਾ ਜਾਨਸ਼ੀਨ ਨਾਮਜ਼ਦ ਕੀਤਾ । ਬਾਬਾ ਸਾਹਿਬ ਸਿੰਘ ਜੀ ਦਾ ਪੰਥ ਵਿਚ ਬੜਾ ਹੀ ਸਤਿਕਾਰ ਸੀ । ਉਹਨਾਂ ਨੂੰ ਸਿਖ ਪੰਥ ਦਾ ਬਾਪੂ ਕਿਹਾ ਜਾਂਦਾ ਸੀ । ਇਹਨਾਂ ਨੇ ਹੀ ਮਹਾਰਾਜਾ ਰਣਜੀਤ ਸਿੰਘ ਦੀ ਤਾਜਪੋਸ਼ੀ ਦੀ ਰਸਮ

ਅਦਾ ਕੀਤੀ ਸੀ। ਸ਼ੇਰਿ ਪੰਜਾਬ ਨੇ ਸਤਿਕਾਰ ਵਜੋਂ ਇਹਨਾਂ ਨੂੰ ਊਨੇ ਦੇ ਨੇੜੇ ੭੮ ਪਿੰਡਾਂ ਦੀ ਜਾਗੀਰ ਭੇਟਾ ਕੀਤੀ ਸੀ। ੧੮੩੪ ਈ: ਵਿਚ ਬਾਬਾ ਸਾਹਿਬ ਸਿੰਘ ਜੀ ਅਕਾਲ ਚਲਾਣਾ ਕਰ ਗਏ। ਬਾਬਾ ਬਿਕ੍ਰਮਾ ਸਿੰਘ ਪਿਤਾ ਜੀ ਦੀ ਗੱਦੀ ਤੇ ਬੈਠੇ। ਇਹਨਾਂ ਦਾ ਵੀ ਪੰਥ ਨੇ ਉਸੇ ਤਰ੍ਹਾਂ ਸਤਿਕਾਰ ਕੀਤਾ।

ਜਦ ਅੰਗਰੇਜ਼ਾਂ ਨੇ ਜਲੰਧਰ ਦੁਆਬੇ ਨੂੰ ਆਪਣੇ ਰਾਜ ਵਿਚ ਮਿਲਾਇਆ ਤਾਂ ਇਸ ਇਲਾਕੇ ਦੇ ਬਲਵਾਨ ਜਾਗੀਰਦਾਰਾਂ ਵਿਚੋਂ ਬਾਬਾ ਬਿਕ੍ਰਮਾ ਸਿੰਘ ਜੀ ਬੇਦੀ ਸਭ ਤੋਂ ਉਘੇ ਸਨ। ਉਹਨਾਂ ਕੋਲ ੨ ਲੱਖ ਰੁਪਏ ਦੀ ਜਾਗੀਰ ਸੀ ਤੇ ੧੧੭ ਪਿੰਡ ਸਨ। ਊਨਾ ਸਾਹਿਬ, ਨੂਰਪੁਰ ਬੇਦੀ, ਗੁਣਾਂਚੌਰ, ਦਖਣੀ ਕੀ ਸਰਾਏ ਦੇ ਮਜ਼ਬੂਤ ਕਿਲੇ ਸਨ।

ਬਾਬਾ ਬਿਕ੍ਰਮਾ ਸਿੰਘ ਜੀ ਬੇਦੀ ਜਾਗੀਰਦਾਰ ਸਨ। ਉਹਨਾਂ ਕੋਲ ਲਾਹੌਰ ਦਰਬਾਰ ਦੇ ਕਾਨੂੰਨ ਅਨੁਸਾਰ ਆਪਣੇ ਹਥਿਆਰ ਤੇ ਗੋਲਾ ਬਾਰੂਦ ਤੋਪਾਂ ਤੇ ਮਜ਼ਬੂਤ ਕਿਲੇ ਸਨ। ਸਰਕਾਰ ਨੇ ਬ੍ਰਗੇਡੀਅਰ ਵੀਲ੍ਹਰ ਤੇ ਪਠਾਣ ਰੈਜਮੈਂਟ ਦੀ ਡਿਊਟੀ ਲਾਈ ਕਿ ਦੁਆਬੇ ਦੇ ਸਰਦਾਰਾਂ ਜਾਗੀਰਦਾਰਾਂ ਤੋਂ ਤੋਪਾਂ ਇਕੱਠੀਆਂ ਕਰ ਲਓ। ਨਾਲ ਹੀ ਐਲਾਨ ਕੀਤਾ ਜਿਹੜੀਆਂ ਤੋਪਾਂ ਸਰਦਾਰਾਂ ਤੋਂ ਲਈਆਂ ਜਾਣਗੀਆਂ ਢਾਲ ਕੇ ਧਾਂਤ ਮਾਲਕਾਂ ਨੂੰ ਵਾਪਸ ਕਰ ਦਿਤੀ ਜਾਵੇਗੀ। ਬਰਗੇਡੀਅਰ ਵੀਲ੍ਹਰ ਨੇ ਦਖਣੀ ਕੀ ਸਰਾਏ ਕਿਲੇ ਉਤੇ ਚੜ੍ਹਾਈ ਕਰ ਦਿਤੀ। ਬਾਬਾ ਬਿਕ੍ਰਮਾ ਸਿੰਘ ਨੇ ਵੀਲ੍ਹਰ ਦੇ ਪੁਜਣ ਤੋਂ ਪਹਿਲਾਂ ਤੋਪਾਂ ਊਨੇ ਸਾਹਿਬ ਪੁਚਾ ਦਿਤੀਆਂ।

ਬੇਦੀ ਸਾਹਿਬ ਦੇ ਕਿਲੇ ਢਾ ਦਿਤੇ ਗਏ, ਜਾਗੀਰ ਜ਼ਬਤ ਕਰ ਲਈ ਗਈ—ਜਗੀਰਾਂ ਬਦਲੇ ੩੧੨੧੨ ਇਕੱਤੀ ਹਜ਼ਾਰ ਦੋ ਸੌ ਬਾਰਾਂ ਰੁਪਏ ਪੈਨਸਨ ਲਾ ਦਿਤੀ। ਬਾਬਾ ਜੀ ਨੇ ਪੈਨਸ਼ਨ ਲੈਣ ਤੋਂ ਇਨਕਾਰ ਕਰ ਦਿਤਾ। ਬਗਾਬਤ ਦਾ ਝੰਡਾ ਖੜਾ ਕਰ ਦਿਤਾ। ਬਲਵਾਨ ਵਿਰੋਧੀ ਧੜਾ ਕਾਇਮ ਕਰਨ ਲਈ ਜੁੱਟ ਪਏ। ਜਾਹਨ ਲਾਰੰਸ ਦੇ ਹੁਕਮ ਨਾਲ ਬਾਬਾ ਬਿਕ੍ਰਮਾ ਸਿੰਘ ਦੇ ਘਰ ਦੀ ਪੂਰੀ ਤਲਾਸ਼ੀ ਲੈਕੇ ਹਥਿਆਰ ਕਬਜ਼ੇ ਵਿਚ ਕਰ ਲਏ ਗਏ। ਕਾਫ਼ੀ ਹਥਿਆਰ ਉਹਨਾਂ ਦੀ ਜਾਗੀਰ ਦੇ ਬਾਗ ਵਿਚ ਲੁਕਾਏ ਫੜੇ ਗਏ।ਇਸ ਦੋਸ਼ ਦੀ ਸਜਾ ਵਜੋਂ ਚੀਫ਼ ਕਮਿਸ਼ਨਰ ਨੇ ਉਨ੍ਹਾਂ ਦੀ ਪੈਨਸ਼ਨ ਘਟਾਕੇ ੧੨੦੦੦ ਬਾਰਾਂ ਹਜ਼ਾਰ ਦੀ ਤੁਛ ਰਕਮ ਵਿਚ ਬਦਲ ਦਿਤੀ। ਬੇਦੀ ਜੀ ਨੇ ਬੜੀ ਹਕਾਰਤ ਨਾਲ ਇਹ ਪੇਸ਼ਕਸ ਵੀ ਠੁਕਰਾ ਦਿਤੀ। ਬਾਬਾ ਜੀ ਨੇ ਪਹਾੜੀ ਰਾਜਿਆਂ ਨੂੰ ਜਥੇਬੰਦ ਕਰਨਾ ਸ਼ੁਰੂ ਕਰ ਦਿਤਾ। ਸਭ ਰਈਸਾਂ ਨੇ ਬਾਬਾ ਜੀ ਦੇ ਨਾਮ ਭਰਤੀ ਸ਼ੁਰੂ ਕਰ ਦਿਤੀ। ਹਜ਼ਾਰੇ ਦੇ ਗਵਰਨਰ ਕੋਲ ਆਪਣਾ ਵਕੀਲ ਭੇਜਿਆ।

ਬੇਦੀ ਜੀ ਨੇ ਦਸੰਬਰ ੧੮੪੮ ਈ: ਵਿਚ ਸ੍ਰੀ ਹਰਿਗੋਬਿੰਦ ਪੁਰੇ ਤੋਂ ਬਿਆਸਾ ਦਰਿਆ ਪਾਰ ਕੀਤਾ ਤੇ ਤੇਜ਼ੀ ਨਾਲ ਅਟਾਰੀ ਵਾਲੇ ਸਰਦਾਰ ਦੀਆਂ ਫ਼ੌਜਾਂ ਨਾਲ ਜਾ ਰਲੇ। ਇਸ ਮੁਹਿੰਮ ਦੀ ਰਾਜਨੀਤਕ ਅਗਵਾਈ ਆਪਣੇ ਹੱਥ ਲੈ ਲਈ। ਚੇਲਿਆਂ ਵਾਲੀ ਤੇ ਗੁਜਰਾਤ ਵਿਚ ਬੜੀਆਂ ਗਹਿ ਗੱਚ ਲੜਾਈਆਂ ਹੋਈਆਂ। ਪਰ ਕਿਸਮਤ ਨੇ ਸਾਥ ਨਾ ਦਿਤਾ, ਸਿਖ ਹਾਰ ਗਏ। ਬਾਬਾ ਜੀ ਤੇ ਭਾਈ ਮਹਾਰਾਜ ਸਿੰਘ ਇਕ ਹੋਰ ਲੜਾਈ ਲੜਨਾ ਚਾਹੁੰਦੇ ਸਨ, ਪਰ ਹੋਰ ਸਰਦਾਰ ਨਾ ਮੰਨੇ। ਅੰਤ ਬਾਬਾ ਬਿਕ੍ਰਮਾ ਸਿੰਘ ਨੇ (ਜਿਨ੍ਹਾਂ ਦੀ ਗ੍ਰਿਫ਼ਤਾਰੀ ਲਈ ਅੰਗਰੇਜ਼ ਸਰਕਾਰ ਨੇ ੨ ਹਜ਼ਾਰ ਰੁਪਏ ਇਨਾਮ ਵੀ ਰਖਿਆ ਸੀ) ਅਟਾਰੀ ਵਾਲੇ ਸਰਦਾਰਾਂ ਦੇ ਨਾਲ ਹੀ ਹਥਿਆਰ ਸੁਟ ਦਿਤੇ।

ਅੰਗਰੇਜ਼ ਸਰਕਾਰ ਨੇ ਬਾਬਾ ਜੀ ਨੂੰ ਅੰਮ੍ਰਿਤਸਰ ਵਿਚ ਨਜ਼ਰ ਬੰਦ ਕਰ ਦਿਤਾ ਜਿਥੇ ਉਨ੍ਹਾਂ

# ਗੁਰੂ ਨਾਨਕ ਦੇਵ ਜੀ ਦੇ ਜਨਮ ਦਿਨ ਦੀ ਵਧਾਈ

ਡਾ: ਕੇਹਰ ਸਿੰਘ ਜੀ ਗਿੱਲ

ਗੁਰੂ ਨਾਨਕ ਜੱਗ ਵਿਚ ਆਇਆ।
ਪਿਤਾ ਕਾਲੂ ਮਾਤਾ ਤ੍ਰਿਪਤਾ ਨੂੰ ਆ ਭਾਗ ਲਗਾਇਆ।
ਵਿਚ ਤਲਵਡੀ ਖੁਸ਼ੀਆਂ ਹੋਵਣ।
ਕਰ ਦੀਦਾਰ ਉਹ ਖੀਵੇ ਥੀਵਨ।
ਥਕਦੀ ਨਹੀਂ ਸੀ ਦੁਨੀਆਂ।
ਦਿੰਦੀ ਜਾਇ ਵਧਾਈ।
ਆਉਂਦੇ ਜਾਂਦੇ ਰਾਹੀ ਪਾਂਧੀ।
ਕਹਿੰਦੇ ਸਨ– ਧੰਨ ੨ ਹੈ ਤ੍ਰਿਪਤਾ ਮਾਈ।
ਲਾਲ ਗੁਲਾਬੀ ਫੁਲ ਸੋਹਣੇ
ਮਹਿਕਣ ਬਾਗ ਮਝਾਰੇ
ਸਾਨੂੰ ਭੀ ਅਜ ਖੁਸ਼ੀਆਂ ਹੋਈਆਂ
ਜਦ ਤੋਂ ਹੋਇ ਦੀਦਾਰੇ।
ਚੰਦ ਚਾਨਣੀ ਟਹਿਕਣ ਤਾਰੇ
ਵਿਚ ਅਸਮਾਨ ਮਿਆਨੇ।
ਹੱਸ ਹੱਸ ਕਰਨ ਕਲੋਲਾਂ ਸਾਰੇ
ਮਸਤ ਹੋਏ ਦੀਵਾਨੇ।
ਪੁੱਛੀ ਕਿਸੇ ਹਕੀਕਤ ਆ ਕੇ
ਇਸ ਮਸਤੀ ਦੀ ਸਾਰੀ।
ਨਾ ਕੋਈ ਦਸੇ ਨਾ ਕੋਈ ਬੋਲੇ
ਛਾਇਆ ਆਲਮ ਭਾਰੀ।
ਐਨੇ ਨੂੰ ਇਕ ਸਿਆਣਾ ਆਇਆ
ਇਸ ਨੇ ਕੁਝ ਅਨੁਮਾਨ ਲਗਾਇਆ
ਕਰ ਕਰ ਸੈਨਤ ਪੁੱਛੀ ਜਾਵੇ
ਗਗਨ ਮੰਡਲ ਕਿਉਂ ਠਾਠਾਂ ਮਾਰੇ।
ਐ ਚੰਦ ਚਾਨਣੀ ਮੋਹਨੀ ਰਾਤ
ਦਸਦੀ ਕਿਉਂ ਨਹੀਂ ਦਿਲ ਦੀ ਬਾਤ।

ਅਸੀਂ ਹੋਇ ਹਾਂ ਇਕ ਸਵਾਲੀ
ਦਸੋ ਖਾਂ ਨਾ ਹੋ ਮਲਾਲੀ।
ਜਿਧਰ ਜਾਵਾਂ ਕੋਈ ਨਾ ਦਸੇ
ਮੇਰੇ ਮੂੰਹ ਵਲ ਖਿੜ ਖਿੜ ਹੱਸੇ।
ਅਸਲੀ ਗੱਲ ਨ ਖੋਲ੍ਹ ਸੁਨਾਵੇ
ਮੁੜ ਮੁੜ ਉਂਗਲ ਮੂੰਹ ਨੂੰ ਲਾਵੇ।
ਬਾਹਾਂ ਕੱਢ ਉਹ ਕਰਨ ਇਸ਼ਾਰੇ
ਬੁਝਣਾ ਹੈ ਲੈ ਬੁਝ ਪਿਆਰੇ।
ਮਾਤ ਲੋਕ ਨੂੰ ਜਾ ਕੇ ਦੇਖੋ।
ਵਿਚ ਤਲਵੰਡੀ ਜਾ ਕੇ ਪੇਖੋ।
ਰੱਬੀ ਨੂਰ ਇਕ ਅਰਸ਼ੋਂ ਆਇਆ।
ਜਿਸ ਦਾ ਸੀ ਅਸੀਂ ਰਟਨ ਲਗਾਇਆ।
ਰੋਗ ਮਿਟਾਵਨ ਨਾਮ ਜਪਾਵਨ
ਉਹ ਧੁਰੋਂ ਅਕਾਲ ਪਠਾਇਆ।
ਤੂੰ ਭੀ ਜਾ ਕੇ ਦਰਸ਼ਨ ਪਾ ਲੈ
ਦੁਖ ਦਰਿਦਰ ਸਰਬ ਮਿਟਾ ਲੈ।
ਇਹ ਹੈ ਸਤਿਗੁਰ ਨਾਨਕ ਸੱਚਾ
ਜਿਸ ਦੀ ਮਹਿਮਾਂ ਵਰਣ ਨਾ ਸੱਕਾਂ।
ਔਹ ਦੇਖ ਮਨਾ! ਪਿਆਰਾ ਨਾਨਕ
ਨਿਮਸਕਾਰ ਕਰ ਦੇਰ ਨਾ ਰੰਚਕ।
ਸਵਾਸ ਸਵਾਸ ਤੂੰ ਉਸ ਨੂੰ ਧਿਆ ਲੈ
ਸੰਗੀ ਸਾਥੀ ਸਗਲ ਤਰਾ ਲੈ।
ਲੱਖ ਲੱਖ ਹੋਵੇ ਅੱਜ ਵਧਾਈ,
ਸਮੂਹ ਸਾਧ ਸੰਗਤਾਂ ਦੇ ਤਾਈਂ।

---

ਨੇ ਜੀਵਨ ਦੇ ੧੪ ਸਾਲ ਗੁਜ਼ਾਰੇ। ਅੰਤ ੨੮ ਅਗਸਤ ੧੯੬੨ ਈ: ਨੂੰ ਅੰਮ੍ਰਿਤਸਰ ਵਿਚ ਹੀ ਬਾਬਾ ਜੀ ਜੋਤੀ ਜੋਤ ਸਮਾਏ। ਉਥੇ ਕਣਕ ਮੰਡੀ ਕੂਚਾ ਵਸਤੀ ਰਾਮ ਵਿਚ ਬਾਬਾ ਜੀ ਦੀ ਸਮਾਧ ਹੈ, ਜਿਥੇ ਹਰ ਸਾਲ ਬਾਬਾ ਜੀ ਦੀ ਬਰਸੀ ਬੜੀ ਧੂਮ ਧਾਮ ਨਾਲ ਮਨਾਈ ਜਾਂਦੀ ਹੈ। (ਦਇਆ ਸਿੰਘ ਦਿਲਬਰ)

# ਗੁਰ–ਵੰਸਾਵਲੀ

## ਜਗਤ ਗੁਰੂ ਨਾਨਕ ਦੇਵ ਜੀ ਮਹਾਰਾਜ ਸਿੱਖ ਮੱਤ ਦੇ ਬਾਨੀ

ਬਾਬਾ ਸ੍ਰੀ ਚੰਦ ਜੀ ਉਦਾਸੀ ਸੰਪਰਦਾ ਦੇ ਬਾਨੀ

ਬਾਬਾ ਲਖਮੀ ਚੰਦ ਜੀ

ਬਾਬਾ ਧਰਮ ਚੰਦ ਜੀ

ਬਾਬਾ ਮਾਣਕ ਚੰਦ ਜੀ

ਬਾਬਾ ਮੇਹਰ ਚੰਦ ਜੀ

ਬਾਬਾ ਦਾਤਾਰ ਚੰਦ ਜੀ ਬਾਬਾ ਜਗਤ ਚੰਦ ਜੀ ਬਾਬਾ ਹੰਸ ਰਾਜ ਜੀ ਬਾਬਾ ਅਨਾਇਤ ਚੰਦ ਜੀ

ਬਾਬਾ ਗੁਰਦਿਤ ਚੰਦ ਜੀ ਬਾਬਾ ਪਹਾੜ ਚੰਦ ਜੀ ਬਾਬਾ ਤਾਰਾ ਚੰਦ ਜੀ ਬਾਬਾ ਫਤਹਿ ਚੰਦ ਜੀ ਬਾਬਾ ਉਦੇ ਚੰਦ ਜੀ

ਬਾਬਾ ਹਰਿਕਰਣ ਚੰਦ ਜੀ ਬਾਬਾ ਮਨਸਾ ਚੰਦ ਜੀ ਬਾਬਾ ਆਸ ਚੰਦ ਜੀ ਬਾਬਾ ਸੂਰਜ ਸਿੰਘ ਜੀ

ਬਾਬਾ ਨਿਹਾਲ ਚੰਦ ਜੀ ਬਾਬਾ ਹਰਜਸ ਜੀ ਬਾਬਾ ਦੀਪ ਚੰਦ ਜੀ ਬਾਬਾ ਸੁਖਦੇਵ ਜੀ

ਬਾਬਾ ਕਲਾਧਾਰੀ ਜੀ ਬਾਬਾ ਲੱਜਾਧਾਰੀ ਜੀ

ਬਾਬਾ ਕੁਇਰ ਸਿੰਘ ਜੀ ਬਾਬਾ ਧਰਮ ਸਿੰਘ ਜੀ ਬਾਬਾ ਅਜੀਤ ਸਿੰਘ ਜੀ ਬਾਬਾ ਸਾਗਰ ਚੰਦ ਜੀ ਬਾਬਾ ਅਵਤਾਰ ਚੰਦ ਜੀ

## ਸ੍ਰੀ ਹਜ਼ੂਰ ਬਾਬਾ ਸਾਹਿਬ ਸਿੰਘ ਜੀ 'ਬੇਦੀ'

ਸ੍ਰੀ ਬਾਬਾ ਬਿਸ਼ਨ ਸਿੰਘ ਜੀ

ਸ੍ਰੀ ਬਾਬਾ ਅਤਰ ਸਿੰਘ ਜੀ

ਸ੍ਰੀ ਬਾਬਾ ਖੇਮ ਸਿੰਘ ਜੀ

ਸ੍ਰੀ ਬਾਬਾ ਤੇਗ ਸਿੰਘ ਜੀ

ਸ੍ਰੀ ਹਜ਼ੂਰ ਬਾਬਾ ਬਿਕ੍ਰਮਾ ਸਿੰਘ ਜੀ

ਸ੍ਰੀ ਹਜ਼ੂਰ ਬਾਬਾ ਸੁਜਾਨ ਸਿੰਘ ਜੀ

ਸ੍ਰੀ ਹਜ਼ੂਰ ਬਾਬਾ ਰਾਮ ਕਿਸ਼ਨ ਸਿੰਘ ਜੀ

ਸ੍ਰੀ ਹਜ਼ੂਰ ਬਾਬਾ ਦੇਵਿੰਦਰ ਸਿੰਘ ਜੀ

ਸ੍ਰੀ ਹਜ਼ੂਰ ਬਾਬਾ ਮਧਸੂਦਨ ਸਿੰਘ ਜੀ
(ਵਰਤਮਾਨ ਗੱਦੀ ਨਸ਼ੀਨ)

ਟਿੱਕਾ ਸਰਬ ਜੋਤ ਸਿੰਘ ਜੀ

# ਉਦਘਾਟਨ ਅਪਾਹਜ ਬੱਚਿਆਂ ਦਾ ਹਸਪਤਾਲ



ਹਸਪਤਾਲ ਦੇ ਉਦਘਾਟਨ ਸਮੇਂ ਸ੍ਰੀ ਹਜ਼ੂਰ (ਸਿਸਟਰ ਮੇਰੀ ਦੇ ਨਾਲ) ਜਿਨ੍ਹਾਂ ਇਸ ਹਸਪਤਾਲ ਦੀ ਕਾਇਮੀ ਵਿੱਚ ਬੜਾ ਧਨ ਤੇ ਸਹਿਯੋਗ ਬਖਸ਼ਿਆ ।



ਸਿਸਟਰ ਮੇਰੀ ਪਬਲਿਕ ਨੂੰ ਉਸ ਸਮੇਂ ਆਪਣਾ ਸੇਵਾ ਭਾਵ ਭਾਸ਼ਨ ਦੇ ਰਹੀ ਹੈ। ਪਿਛੇ ਇਕ ਪਾਸੇ ਸ੍ਰੀ ਬਾਬਾ ਜੀ ਦੀ ਬੱਚੀ ਖੜ੍ਹੀ ਹੈ। ਜਿਸ ਦਾ ਬੱਚਾ ਆਤਮਕ ਤੌਰ ਤੇ ਸੰਸਾਰ ਛੱਡ ਗਿਆ ਪਰ ਆਪਣੀ ਹਸਪਤਾਲ ਦੀ ਯਾਦ ਸਦਾ ਲਈ ਕਾਇਮ ਕਰ ਗਿਆ।



ਸ੍ਰੀ ਹਜ਼ੂਰ ਬਾਬਾ ਦੇਵਿੰਦਰ ਸਿੰਘ ਜੀ ਅਤੇ ਸ੍ਰੀ ਹਜ਼ੂਰ ਬਾਬਾ ਮਧੂਸੂਦਨ ਸਿੰਘ ਜੀ ਹੋਣਹਾਰ ਸਾਹਿਬਦਆ ਸਹਿਤ ।